ਨਹਿਰੂ ਬਾਲ ਪੁਸਤਕਮਾਲਾ

# ਬੋਰਿਮ ਦਾ ਪੁਲ

ਸੁਰੇਖਾ ਪਾਨੰਦੀਕਰ

ਅਨੁਵਾਦਕ

ਦੇਵ ਭਾਰਦਵਾਜ

ਚਿੱਤਰਕਾਰ

ਸ਼ਸ਼ੀ ਸ਼ੇਤਏ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ

# ਉਸ ਦਾ ਖ਼ਜ਼ਾਨਾ

"ਆਹ, ਆਖ਼ਰ ਮੈਂ ਤੈਨੂੰ ਫੜ ਹੀ ਲਿਆ।" ਜੋਜ਼ ਚੀਕਿਆ। ਉਹ ਘੋਗਾ ਭੰਨਣ ਹੀ ਲੱਗਾ ਸੀ ਕਿ ਉਸ ਦੇ ਕੰਨੀ ਆਵਾਜ਼ ਪਈ, 'ਨਾਕਾ ਨਾਕਾ, ਤੋੜੂ ਨਾਕਾ।' ਇਕ ਲੰਮਾ ਜਿਹਾ ਬੰਦਾ ਉਸ ਦੇ ਕੋਲ ਆਇਆ। ਉਹ ਏਨਾ ਲੰਮਾ ਸੀ ਕਿ ਜੋਜ਼ ਨੂੰ ਉਸ ਦਾ ਚਿਹਰਾ ਵੇਖਣ ਲਈ ਆਪਣੀ ਧੌਣ ਕੂੰਜ ਵਾਂਗ ਲੰਮੀ ਕਰਨੀ ਪਈ। ਉਸ ਆਦਮੀ ਨੇ ਮੁਸਕਰਾਉਂਦੇ ਹੋਏ ਕਿਹਾ, "ਛੋਟੂ, ਘੋਗਾ ਨਾ ਭੰਨ। ਇਹ ਇਕ ਨਿੱਕੇ ਕੇਕੜੇ ਦਾ ਘਰ ਹੈ। ਵੇਖ ਇਹ ਕਿੰਨਾ ਸੋਹਣਾ ਹੈ !" ਜੋਜ਼ ਨੇ ਉਸ ਦੀ ਖ਼ੂਬਸੂਰਤੀ ਵੱਲ ਧਿਆਨ ਦਿੱਤਾ। ਆਦਮੀ ਨੇ ਉਸ ਨੂੰ ਕੁਝ ਹੋਰ ਘੋਗੇ ਵਿਖਾਏ ਜਿਹੜੇ ਉਸ ਨੇ ਉਸ ਸਵੇਰ ਹੀ ਇਕੱਠੇ ਕੀਤੇ ਸਨ। ਉਸ ਨੇ ਇਹਨਾਂ ਘੋਗਿਆਂ ਬਾਰੇ ਇਸ ਤਰ੍ਹਾਂ ਬਿਆਨ ਕੀਤਾ ਜਿਵੇਂ ਉਹ ਕੋਈ ਜੀਵਿਤ-ਪ੍ਰਾਣੀ ਹੋਣ। ਜੋਜ਼ ਉਸ ਦੀ ਜਾਣਕਾਰੀ 'ਤੇ ਬੜਾ ਹੈਰਾਨ ਹੋਇਆ।

"ਘੋਗੇ ਇਕੱਠੇ ਕਰਨ ਲਈ ਮੈਂ ਇੱਥੇ ਰੋਜ਼ ਆਉਂਦਾ ਹਾਂ। ਪਰ ਕੀ ਤੁਸੀਂ ਮੈਨੂੰ ਇਹਨਾਂ ਬਾਰੇ ਕੁਝ ਹੋਰ ਦੱਸੋਗੇ ?" ਜੋਜ਼ ਨੇ ਪੁੱਛਿਆ।

"ਜ਼ਰੂਰ ਨਿੱਕੇ ਦੋਸਤ। ਪਰ ਮੈਂ ਇਥੇ ਜ਼ਿਆਦਾ ਦਿਨ ਨਹੀਂ ਰਹਾਂਗਾ। ਇਕ ਹਫ਼ਤੇ ਬਾਅਦ ਮੈਂ ਚਲੇ ਜਾਣਾ ਹੈ। ਪਰ ਤੂੰ ਇਹਨਾਂ ਨੂੰ ਇਕੱਠੇ ਕਰਦਾ ਰਹੀਂ," ਆਦਮੀ ਨੇ ਕਿਹਾ। ਸਾਹਿਬਾ ਨਾਲ ਉਸ ਸਵੇਰ ਦੀ ਮੁਲਾਕਾਤ ਨੇ ਜੋਜ਼ ਦੀ ਜ਼ਿੰਦਗੀ ਦਾ ਰੁਖ ਹੀ ਬਦਲ ਦਿੱਤਾ।

ਉਸ ਲੰਮ-ਸਲੰਮੇ ਸਾਹਿਬਾ ਨਾਲ ਗੁਜ਼ਾਰੀਆਂ ਉਹ ਸਵੇਰਾਂ ਜੋਜ਼ ਵਾਸਤੇ ਬਹੁਤ ਖੁਸ਼ਗਵਾਰ ਸਨ। ਉਹ ਇਕੱਠੇ ਸਮੁੰਦਰ ਦੇ ਕੰਢੇ ਸੈਰ ਕਰਦੇ। ਪਾਣੀ ਵਿਚੋਂ ਘੋਗੇ ਇਕੱਠੇ ਕਰਦੇ। ਸਾਹਿਬਾ ਨੇ ਹੀ ਉਸ ਨੂੰ ਚਟਾਨਾਂ ਵਿਚ ਛੋਟੇ-ਛੋਟੇ ਤਲਾਬ ਦਿਖਾਏ ਸਨ ਜਿਹਨਾਂ ਵਿਚ ਰੰਗ-ਬਰੰਗੀਆਂ ਮੱਛੀਆਂ ਤੇ ਘੋਗੇ ਸਨ। ਉਹ ਕਈ-ਕਈ ਘੰਟੇ ਮੱਛੀਆਂ, ਕੇਕੜੇ ਤੇ ਹੋਰ ਜੰਤੂ ਵੇਖਦੇ ਰਹਿੰਦੇ।

ਆਖ਼ਰ, ਉਹ ਦਿਨ ਆ ਗਿਆ ਜਦੋਂ ਸਾਹਿਬਾ ਨੇ ਉਸ ਨੂੰ ਅਲਵਿਦਾ



ਸਾਹਿਬਾ ਨਾਲ ਉਸ ਸਵੇਰ ਦੀ ਮੁਲਾਕਾਤ ਨੇ ਜੋਜ਼ ਦੀ ਜ਼ਿੰਦਗੀ ਦਾ ਰੁਖ ਹੀ ਬਦਲ ਦਿੱਤਾ।

ਕਿਹਾ। ਜੋਜ਼ ਆਪਣੇ ਹੰਝੂ ਨਾ ਰੋਕ ਸਕਿਆ। ਸਾਹਿਬਾ ਨੇ ਉਸ ਨੂੰ ਇਸ ਵਾਅਦੇ ਨਾਲ ਦਿਲਾਸਾ ਦਿੱਤਾ ਕਿ ਉਹ ਇਕ ਦਿਨ ਉਸ ਦੇ ਘੋਗਿਆਂ ਦਾ ਭੰਡਾਰ ਵੇਖਣ ਲਈ ਵਾਪਸ ਆਏਗਾ। ਉਸ ਨੇ ਜੋਜ਼ ਨੂੰ ਉਸ ਦਾ ਭੰਡਾਰ ਸ਼ੁਰੂ ਕਰਨ ਲਈ ਇਕ ਕੁੱਤੇ ਦੇ ਮੂੰਹ ਵਰਗਾ *'ਡੌਗ-ਵਾਲ੍ਹਕ'* ਨਾਂ ਦਾ ਘੋਗਾ ਤੋਹਫ਼ੇ ਦੇ ਤੌਰ 'ਤੇ ਦਿੱਤਾ।

ਹਰ ਰੋਜ਼ ਜੋਜ਼ ਸਮੁੰਦਰ ਦੇ ਇਨ੍ਹਾਂ ਖ਼ਜ਼ਾਨਿਆਂ ਦੀ ਤਲਾਸ਼ ਕਰਦਾ ਰਹਿੰਦਾ। ਹਰ ਸਵੇਰ ਤੇ ਸ਼ਾਮ ਸਮੁੰਦਰ ਦੇ ਕੰਢੇ ਘੁੰਮਦੇ-ਫਿਰਦੇ, ਉਸ ਦੀਆਂ ਤੇਜ਼ ਅੱਖਾਂ ਖ਼ੂਬਸੂਰਤ ਘੋਗਿਆਂ, ਸੰਖਾਂ, ਖੰਭਾਂ ਅਤੇ ਹੋਰ ਸ਼ੋਖ ਚੀਜ਼ਾਂ ਨੂੰ ਤਾੜਦੀਆਂ ਰਹਿੰਦੀਆਂ। ਉਸ ਨੇ ਕਾਫ਼ੀ ਸਮਾਂ ਇਹਨਾਂ ਨੂੰ ਇਕੱਠਿਆਂ ਕਰਨ, ਸਾਫ਼ ਕਰਨ ਅਤੇ ਆਪਣੇ ਗੁਪਤ ਘੋਗਾ-ਖ਼ਜ਼ਾਨਾ ਵਿਚ ਸਾਂਭ ਕੇ ਰੱਖਣ ਲਈ ਬਿਤਾਇਆ।

ਜੋਜ਼ ਦਾ ਘੋਗਾ-ਖ਼ਜ਼ਾਨਾ ਸਮੁੰਦਰ ਦੇ ਦੂਰ ਕੰਢੇ ਪਈ ਇਕ ਪੁਰਾਣੀ ਟੁੱਟੀ-ਫੁੱਟੀ ਬੇੜੀ ਸੀ। ਉਹ ਆਪਣਾ ਸਾਰਾ ਖ਼ਜ਼ਾਨਾ ਇਥੇ ਹੀ ਰਖਦਾ ਸੀ ਕਿਉਂਕਿ ਉਹ ਜਾਣਦਾ ਸੀ ਕਿ ਉਸ ਦੀ *'ਮਾਈ'* ਉਸ ਨੂੰ ਇਹ ਸਭ ਚੀਜ਼ਾਂ ਘਰ ਵਿਚ ਨਹੀਂ ਰੱਖਣ ਦੇਵੇਗੀ। ਮਾਰੀਆ, ਜੋਜ਼ ਦੀ ਮਾਂ, ਆਪਣੀ ਛੋਟੀ ਜਿਹੀ ਝੁੱਗੀ ਨੂੰ ਬਹੁਤ ਸਾਫ਼-ਸੁਥਰਾ ਰੱਖਦੀ ਸੀ। ਉਹ ਉਸ ਹਰ ਚੀਜ਼ ਨੂੰ ਸੁੱਟ ਦਿੰਦੀ, ਜਿਹੜੀ ਉਸ ਦੇ ਖ਼ਿਆਲ ਵਿਚ ਘਰ ਨੂੰ ਗੰਦਾ ਕਰ ਸਕਦੀ ਸੀ।

ਇਕ ਦਿਨ ਜੋਜ਼ ਸਮੁੰਦਰ ਕੰਢੇ ਕੁਝ ਪਹਿਲਾਂ ਹੀ ਆ ਗਿਆ। ਉਹ ਆਪਣੀ ਨਵੀਂ ਫੜੀ ਇਕ ਖ਼ੂਬਸੂਰਤ ਤਾਰਾ-ਮੱਛੀ ਨੂੰ ਵੇਖਣਾ ਚਾਹੁੰਦਾ ਸੀ ਜੋ ਉਸ ਨੇ ਕੱਲ੍ਹ ਸ਼ਾਮ ਹੀ ਚਟਾਨਾਂ ਦੀ ਕਿਸੇ ਦਰਾੜ ਵਿਚੋਂ ਲੱਭੀ ਸੀ। ਉਹ ਦੌੜ ਕੇ ਬੇੜੀ ਵਿਚ ਚੜ੍ਹਿਆ ਅਤੇ ਉਸ ਦਾ ਫੱਟਾ ਹਟਾਇਆ। ਸਿੱਪੀਆਂ ਵਿਚ ਲਿਸ਼ਕਦੀ ਉਸ ਦੀ ਖ਼ੂਬਸੂਰਤ ਤਾਰਾ-ਮੱਛੀ ਉਥੇ ਹੀ ਸੀ। ਉਸ ਨੇ ਮਾਣ ਨਾਲ ਆਪਣੇ ਭੰਡਾਰ ਨੂੰ ਵੇਖਿਆ। ਉਥੇ ਕਈ ਘੋਗੇ ਸਨ—ਵੱਡੇ ਤੇ ਛੋਟੇ, ਕੁਝ ਖੋਖਲੇ ਤੇ ਕੁਝ ਭਰਪੂਰ ... ਕੁਝ ਚਿੱਟੇ ਤੇ ਕੁਝ ਗੁਲਾਬੀ। ਕਈਆਂ ਉੱਤੇ ਕਾਲੀਆਂ ਧਾਰੀਆਂ ਸਨ। ਕੁਝ ਉਸ ਨੇ ਸਮੁੰਦਰ ਦੇ ਕੰਢਿਉਂ ਚੁੱਕੇ ਸਨ ਅਤੇ ਕੁਝ ਉਸ ਨੂੰ ਰੇਤ ਦੇ ਥੱਲਿਉਂ ਦੱਬੇ ਹੋਏ ਮਿਲੇ ਸਨ।

ਉਸ ਨੂੰ ਲੱਗਾ ਜਿਵੇਂ ਇਕ ਸੰਖ ਉਸ ਨੂੰ ਇਸ਼ਾਰਾ ਕਰ ਰਿਹਾ ਹੋਵੇ। ਉਸ ਨੇ ਉਹ ਸੰਖ ਚੁੱਕ ਲਿਆ। ਉਸ ਦੇ ਅੰਦਰ ਇਕ ਨਿੱਕਾ ਜਿਹਾ ਜੀਵ ਸੀ, ਸ਼ਾਇਦ ਇਕ ਛੋਟਾ ਜਿਹਾ ਕੇਕੜਾ। ਇਹ ਘੋਗਾ ਉਸ ਦੇ ਪਸੰਦੀਦਾ ਸੰਖਾਂ ਵਿਚੋਂ ਇਕ ਸੀ। ਇਕ ਹੋਰ ਘੋਗਾ ਜੋ ਉਸ ਨੂੰ ਬਹੁਤ ਪਸੰਦ ਸੀ, ਉਹ ਸੀ *ਡੌਗ-ਵਾਲ੍ਹਕ*। ਉਸ ਦਾ ਕੰਡੇਦਾਰ ਟੇਢਾ-ਮੇਢਾ ਖੋਖਲਾ ਇੰਜ ਜਾਪਦਾ ਸੀ ਜਿਵੇਂ ਕਿਸੇ ਕੁੱਤੇ ਦਾ ਖੁੱਲ੍ਹਾ ਜਬਾੜ੍ਹਾ ਹੋਵੇ। ਉਹ ਜਦ ਵੀ *ਡੌਗ-ਵਾਲ੍ਹਕ*

ਵੱਲ ਵੇਖਦਾ, ਉਸ ਨੂੰ ਸਾਹਿਬਾ ਦੀ ਯਾਦ ਆ ਜਾਂਦੀ। ਜੋਜ਼ ਨੇ ਆਪਣੇ ਦੋਸਤ ਸਾਹਿਬਾ ਨੂੰ ਯਾਦ ਕਰਦਿਆਂ ਇਕ ਵੱਡਾ ਸਾਰਾ ਸੰਖ ਕੰਨ ਨਾਲ ਲਾ ਲਿਆ। ਉਸ ਨੂੰ ਸਮੁੰਦਰ ਦੀਆਂ ਲਹਿਰਾਂ ਦਾ ਸ਼ੋਰ ਸੁਣਾਈ ਦਿੱਤਾ।

ਉਹ ਘੋਗੇ-ਸਿੱਪੀਆਂ ਵਿਚ ਏਨਾ ਮਸਤ ਹੋ ਗਿਆ ਕਿ ਉਸ ਨੂੰ ਆਪਣੀ ਮਾਂ ਦੀ ਆਵਾਜ਼ ਸੁਣਾਈ ਨਾ ਦਿੱਤੀ, "ਜੋਜ਼, ਓ ਜੋਜ਼, ਕਿੱਥੇ ਹੈਂ ਤੂੰ ? ਹੇ ਰੱਬਾ ! ਆਪਣੇ ਇਸ ਕਮਲੇ ਪੁੱਤ ਨੂੰ ਕਿੱਥੋਂ ਤੇ ਕਿਵੇਂ ਲੱਭਾਂ ?"

ਅਚਾਨਕ ਜੋਜ਼ ਨੂੰ ਇਕ ਝਟਕਾ ਜਿਹਾ ਮਹਿਸੂਸ ਹੋਇਆ, ਜਿਵੇਂ ਕੋਈ ਉਸ ਦੀ ਬੇੜੀ ਦੇ ਹੇਠ ਕੁਝ ਲੱਭ ਰਿਹਾ ਹੋਵੇ। ਜੋਜ਼ ਨੇ ਸਿਰ ਝੁਕਾਇਆ ਤੇ ਆਪਣੇ ਖ਼ਜ਼ਾਨੇ ਦੇ ਉਪਰ ਲੇਟ ਗਿਆ।

"ਮਾਰੀ, ਉਹ ਇਥੇ ਨਹੀਂ ਹੈ," ਉਸ ਨੇ ਫ਼ਰਾਂਸਿਸ ਨੂੰ ਕਹਿੰਦਿਆਂ ਸੁਣਿਆ।

ਜੋਜ਼ ਸਾਹ ਰੋਕ ਕੇ ਸਥਿਰ ਪਿਆ ਰਿਹਾ ਤਾਂ ਜੋ ਉਹ ਫੜਿਆ ਨਾ ਜਾਵੇ।

ਥੋੜ੍ਹੀ ਦੇਰ ਬਾਅਦ ਜਦ ਉਸ ਨੂੰ ਯਕੀਨ ਹੋ ਗਿਆ ਫ਼ਰਾਂਸਿਸ ਹੋਰੀਂ ਚਲੇ ਗਏ ਹਨ ਤਾਂ ਜੋਜ਼ ਨੇ ਆਪਣੇ ਖ਼ਜ਼ਾਨੇ ਨੂੰ ਫੱਟੇ ਨਾਲ ਢੱਕ ਦਿੱਤਾ। ਉਹ ਉਸ ਥਾਂ ਚਲਾ ਗਿਆ ਜਿੱਥੇ ਫਲੇਰੋ, ਮਾਰੀਆ, ਜੂਲੀ ਅਤੇ ਹੋਰ ਕਈ ਜਣੇ ਮਛੇਰਿਆਂ ਦੀਆਂ ਬੇੜੀਆਂ ਦੇ ਵਾਪਸ ਆਉਣ ਦੀ ਉਡੀਕ ਕਰ ਰਹੇ ਸਨ। ਜੋਜ਼ ਚੁੱਪਚਾਪ ਉਹਨਾਂ ਨਾਲ ਜਾ ਰਲਿਆ। ਪਰੰਤੂ ਮਾਰੀਆ ਦੀ ਨਜ਼ਰ ਉਸ 'ਤੇ ਪੈ ਗਈ ਤੇ ਉਸ ਨੇ ਗੁੱਸੇ 'ਚ ਪੁੱਛਿਆ, "ਕਿੱਥੇ ਸੀ ਤੂੰ, ਸ਼ੁਦਾਈਆ ?"

"ਇਥੇ ਹੀ, ਸਮੁੰਦਰ ਦੇ ਕੰਢੇ," ਜੋਜ਼ ਨੇ ਜਵਾਬ ਦਿੱਤਾ।

ਇਸ ਤੋਂ ਪਹਿਲਾਂ ਕਿ ਮਾਰੀਆ ਕੁਝ ਹੋਰ ਪੁੱਛਦੀ, ਲੋਕਾਂ ਨੇ ਰੌਲਾ ਪਾ ਦਿੱਤਾ, *'ਆਇਲੋ-ਆਇਲੋ'*—ਉਹ ਆ ਗਏ ...। ਸਾਰੇ ਕਾਹਲੀ ਨਾਲ ਦਿਨ ਦੀ 'ਕਮਾਈ' ਨੂੰ ਲਾਹੁਣ ਵਾਸਤੇ ਭੱਜ ਪਏ। ਫਿਰ ਸਾਰੇ ਇਕ ਆਮ ਕੰਮ ਵਿਚ ਰੁਝ ਗਏ ਅਤੇ 'ਖੜ੍ਹ ਜਾ', 'ਫੜ ਲੈ' ਦੀਆਂ ਆਵਾਜ਼ਾਂ ਆਉਣ ਲੱਗੀਆਂ। ਅੱਧੇ ਘੰਟੇ ਵਿਚ ਹੀ ਜਵਾਨ ਤੇ ਬੁੱਢੇ ਮੱਛੀਆਂ ਨੂੰ ਜਾਲ 'ਚੋਂ ਬਾਹਰ ਕੱਢਣ ਲੱਗ ਪਏ। ਔਰਤਾਂ ਉਹਨਾਂ ਨੂੰ ਛਾਂਟ ਕੇ ਟੋਕਰੀਆਂ ਵਿਚ ਪਾਉਣ ਲੱਗੀਆਂ।

ਜੋਜ਼ ਨੇ ਆਪਣੇ ਮਾਪਿਆਂ ਦੀ ਮਦਦ ਕੀਤੀ। ਕੁਝ ਮੱਛੀਆਂ ਹਾਲੇ ਵੀ ਜਿਉਂਦੀਆਂ ਸਨ। ਉਹਨਾਂ ਨੇ ਜਾਨ ਬਚਾਉਣ ਲਈ ਛਾਲ ਮਾਰੀ। ਜਦੋਂ ਉਹਨਾਂ ਜਾਨਦਾਰ, ਚਮਕੀਲੇ ਜੀਵਾਂ ਨੂੰ ਫੜ ਕੇ ਵਾਪਸ ਟੋਕਰੀ ਵਿਚ ਪਾ ਦਿੱਤਾ ਗਿਆ ਤਾਂ ਜੋਜ਼ ਨੂੰ ਬੜਾ ਦੁੱਖ ਹੋਇਆ।

"ਪੇਡਰੋ, ਕਿਹੜੀ ਮੱਛੀ ਲੱਭੀ ਤੈਨੂੰ ? 'ਸਰਡੀਨਜ਼, ਬਾਂਗੜਾ' ਜਾਂ ਕੋਈ ਕਟਾਰ-ਮੱਛੀ ?" ਫ਼ਰਾਂਸਿਸ ਨੇ ਪੁੱਛਿਆ।

"ਨਹੀਂ ਦੋਸਤ, ਸਿਰਫ਼ ਤਿੰਨ ਵੱਡੀਆਂ ਮੱਛੀਆਂ, ਬਾਕੀ ਸਭ ਛੋਟੀ ਕਿਸਮ



ਉਹ ਘੋਗੋ-ਸਿੱਪੀਆਂ ਵਿਚ ਏਨਾ ਮਸਤ
ਹੋ ਗਿਆ ਕਿ ਉਸ ਨੂੰ ਆਪਣੀ ਮਾਂ
ਦੀ ਆਵਾਜ਼ ਸੁਣਾਈ ਨਾ ਦਿੱਤੀ।

ਦੀਆਂ ਨੇ," ਪੇਡਰੋ ਨੇ ਜਵਾਬ ਦਿੱਤਾ।

"ਆ ਮਾਰੀਆ, ਛੇਤੀ ਆ। ਸਾਨੂੰ ਛੇਤੀ ਹੀ ਮੰਡੀ ਪਹੁੰਚਣਾ ਚਾਹੀਦਾ ਹੈ, ਨਹੀਂ ਤਾਂ ਦੂਜੇ ਪਿੰਡਾਂ ਦੀਆਂ ਉਹ ਚਲਾਕ ਔਰਤਾਂ ਸਾਰੇ ਮਾਲਦਾਰ ਗਾਹਕਾਂ ਨੂੰ ਆਪਣਾ ਮਾਲ ਵੇਚ ਦੇਣਗੀਆਂ।" ਜਿਉਂ ਹੀ ਔਰਤਾਂ ਨੇ ਮੱਛੀਆਂ ਨਾਲ ਭਰੀਆਂ ਟੋਕਰੀਆਂ ਸਿਰ 'ਤੇ ਰੱਖੀਆਂ, ਬਾਕੀ ਸਭ ਜਣੇ ਕਮਲਿਆਂ ਵਾਂਗ ਉਹਨਾਂ ਦੇ ਮਗਰ-ਮਗਰ ਤੁਰ ਪਏ। ਉਹਨਾਂ ਨੂੰ ਮੰਡੀ ਪਹੁੰਚਣ ਦੀ ਕਾਹਲ ਸੀ। ਮਾਰੀਆ ਵੀ ਆਪਣੀ ਟੋਕਰੀ ਸਿਰ 'ਤੇ ਚੁੱਕੀ ਮੰਡੀ ਵੱਲ ਚੱਲ ਪਈ। ਜੋਜ਼ ਉਸ ਦੇ ਪਿੱਛੇ-ਪਿੱਛੇ ਚਲ ਰਿਹਾ ਸੀ।

# ਸਮੁੰਦਰ ਕੰਢੇ ਇਕ ਘਟਨਾ

ਇਕ ਐਤਵਾਰ ਦੀ ਸਵੇਰ ਰੋਜ਼ ਦੀ ਤਰ੍ਹਾਂ ਜੋਜ਼ ਆਪਣੇ ਖ਼ਜ਼ਾਨੇ ਦੀ ਖੋਜ ਵਿਚ ਸਮੁੰਦਰ ਕੰਢੇ ਆਇਆ ਸੀ। ਉਥੇ ਬਹੁਤ ਸਾਰੇ ਸਕੂਲੀ ਬੱਚੇ ਰੌਲਾ ਪਾ ਰਹੇ ਸਨ। ਜੋਜ਼ ਆਪਣੇ ਘੋਗਿਆਂ ਨੂੰ ਭੁੱਲ ਗਿਆ। ਉਹ ਸਕੂਲੀ ਬੱਚਿਆਂ ਦੀਆਂ ਸਾਫ਼-ਸੁਥਰੀਆਂ ਪੋਸ਼ਾਕਾਂ ਨੂੰ ਸਲਾਹੁੰਦਾ ਹੋਇਆ ਉਥੇ ਖੜ੍ਹਾ ਰਿਹਾ। ਉਹਨਾਂ ਬੱਚਿਆਂ ਨੇ ਰੋਟੀਆਂ ਦੇ ਡੱਬੇ ਅਤੇ ਰੰਗ-ਬਰੰਗੀਆਂ ਪਾਣੀਆਂ ਦੀਆਂ ਬੋਤਲਾਂ ਫੜੀਆਂ ਹੋਈਆਂ ਸਨ।

ਕੁਝ ਬੱਚੇ ਗਾਣੇ ਗਾ ਰਹੇ ਸਨ ਅਤੇ ਕੁਝ ਇੱਕ ਵੱਡੀ ਸਾਰੀ ਰਬੜ ਦੀ ਗੇਂਦ ਨਾਲ ਖੇਡ ਰਹੇ ਸਨ। ਅਚਾਨਕ ਇਕ ਬੱਚੇ ਦੀ ਨਜ਼ਰ ਜੋਜ਼ 'ਤੇ ਪਈ ਜੋ ਲੂੰਗੀ ਪਾਈ ਉਹਨਾਂ ਦਾ ਗਾਣਾ ਸੁਣਨ ਵਿਚ ਉਥੇ ਮਸਤ ਖੜ੍ਹਾ ਸੀ। ਉਸ ਬੱਚੇ ਨੇ ਹੋਰ ਬੱਚਿਆਂ ਦਾ ਧਿਆਨ ਉਸ ਵੱਲ ਦੁਆਇਆ।

"ਗੋਪੂ, ਵੇਖ ਉਸ ਨੰਗ-ਧੜੰਗ ਨੂੰ। ਉਸ ਨੂੰ ਸ਼ਰਮ ਵੀ ਨਹੀਂ ਆਉਂਦੀ ਪਈ," ਸੁਭਾਸ਼, ਜਿਸ ਦੀ ਨਜ਼ਰ ਸਭ ਤੋਂ ਪਹਿਲਾਂ ਜੋਜ਼ 'ਤੇ ਪਈ ਸੀ, ਨੇ ਹੈਰਾਨੀ ਨਾਲ ਕਿਹਾ।

"ਨੰਗੂ" "ਨੰਗੂ।" ਸਾਰਿਆਂ ਨੇ ਕਿਲਕਾਰੀ ਮਾਰੀ।

ਜੋਜ਼ ਦਾ ਧਿਆਨ ਉਹਨਾਂ ਬੱਚਿਆਂ ਵੱਲ ਗਿਆ। ਉਸ ਨੇ ਉਹਨਾਂ ਵੱਲ ਦੇਖਿਆ। ਉਹ ਸਾਰੇ ਉਸ ਨੂੰ ਮੂੰਹ ਚਿੜਾ ਰਹੇ ਸਨ। ਜੋਜ਼ ਨੂੰ ਬੁਰਾ ਲੱਗਾ। ਉਸ ਨੇ ਮੂੰਹ ਫੇਰ ਲਿਆ ਅਤੇ ਮੁੜ ਉਹਨਾਂ ਬੱਚਿਆਂ ਨੂੰ ਦੇਖਣ ਲੱਗਾ ਜੋ ਗਾਣਾ ਗਾ ਰਹੇ ਸਨ।

"ਉਹ ਆਪਣੇ ਆਪ ਨੂੰ ਸਮਝਦਾ ਕੀ ਏ ?" ਸੁਭਾਸ਼ ਬੋਲਿਆ।

"ਉਹ ਸਾਨੂੰ ਨਜ਼ਰਅੰਦਾਜ਼ ਕਰ ਰਿਹਾ ਏ", ਰਾਜੂ ਨੇ ਕਿਹਾ।

"ਹਾਂ, ਹਾਂ, ਚਲੋ ਉਸ ਨੂੰ ਸਬਕ ਸਿਖਾਈਏ," ਸਾਰੇ ਇਕਸੁਰ ਬੋਲੇ।

ਸੁਭਾਸ਼ ਨੇ ਰਾਜੂ ਨੂੰ ਇਸ਼ਾਰਾ ਕੀਤਾ ਕਿ ਉਹ ਜੋਜ਼ ਵੱਲ ਗੇਂਦ ਸੁੱਟੇ। ਗੇਂਦ ਜੋਜ਼ ਨੂੰ ਨਾ ਲੱਗੀ ਪਰ ਉਸ ਦੇ ਨੇੜੇ ਜਾ ਡਿੱਗੀ। ਉਸ ਨੇ ਗੇਂਦ ਚੁੱਕੀ ਤੇ ਬੱਚਿਆਂ ਨੂੰ ਵਾਪਸ ਕਰਨ ਚਲਾ ਗਿਆ। ਉਹ ਸਾਰੇ ਹੱਸ

ਪਏ ਤੇ ਰੌਲਾ ਪਾਉਣ ਲੱਗੇ, "ਨੰਗੂ-ਨੰਗੂ, ਸ਼ੇਮ, ਸ਼ੇਮ ... !" ਗੋਪੂ ਨੇ ਉਸ ਕੋਲੋਂ ਗੇਂਦ ਖੋਂਹਦਿਆਂ ਉਸ ਨੂੰ ਧੱਕਾ ਮਾਰਿਆ। ਜੋਜ਼ ਲੜਖੜਾ ਕੇ ਡਿਗ ਪਿਆ। ਬੱਚੇ ਹੱਸ ਪਏ। ਜੋਜ਼ ਨੂੰ ਬਹੁਤ ਬੁਰਾ ਲੱਗਾ। ਉਹ ਉਥੋਂ ਨੱਸ ਗਿਆ ਤੇ ਥੋੜ੍ਹੀ ਦੂਰ ਕੰਢੇ 'ਤੇ ਵੀਰਾਨ ਪਈ ਬੇੜੀ ਉੱਤੇ ਜਾ ਕੇ ਬੈਠ ਗਿਆ। ਅਚਾਨਕ ਉਸ ਨੂੰ ਬੱਚਿਆਂ ਦੀਆਂ ਚੀਕਾਂ ਸੁਣਾਈ ਦਿੱਤੀਆਂ, "ਬਚਾਓ, ਬਚਾਓ !" ਉਹ ਉਹਨਾਂ ਵੱਲ ਦੌੜਿਆ। ਉਸ ਨੇ ਵੇਖਿਆ ਕਿ ਜਿਸ ਮੁੰਡੇ ਨੇ ਉਸ ਤੋਂ ਗੇਂਦ ਖੋਹ ਲਈ ਸੀ, ਉਹੀਓ ਮੁੰਡਾ ਡੂੰਘੇ ਪਾਣੀ ਵੱਲ ਫਿਸਲਦਾ ਜਾ ਰਿਹਾ ਸੀ ਤੇ ਬਾਕੀ ਬੱਚੇ ਉਸ ਨੂੰ ਬਚਾਉਣ ਤੋਂ ਡਰ ਰਹੇ ਸਨ। ਉਹ ਚੀਕਾਂ ਮਾਰ ਰਹੇ ਸਨ ਤੇ ਰੋ ਰਹੇ ਸਨ, "ਗੋਪੂ ਡੁੱਬ ਰਿਹਾ ਏ, ਗੋਪੂ ਡੁੱਬ ਰਿਹਾ ਏ। ਦੀਦੀ, ਦੀਦੀ ...।"

"ਉਹ ਵੱਡੀ ਲਹਿਰ ਜੋ ਆ ਰਹੀ ਏ, ਉਸ ਨੂੰ ਜ਼ਰੂਰ ਵਹਾਅ ਕੇ ਲੈ ਜਾਵੇਗੀ," ਜੋਜ਼, ਜਿਸ ਨੂੰ ਸਮੁੰਦਰ ਤੋਂ ਕਦੇ ਕੋਈ ਡਰ ਨਹੀਂ ਸੀ ਲੱਗਦਾ, ਨੇ ਸੋਚਿਆ, ਉਸ ਨੇ ਝੱਟ ਪਾਣੀ ਵਿਚ ਛਾਲ ਮਾਰੀ ਤੇ ਗੋਪੂ ਨੂੰ ਕੱਸ ਕੇ ਫੜ ਲਿਆ। ਉਹ ਗੋਪੂ ਦੇ ਨਾਲ ਲਹਿਰਾਂ 'ਤੇ ਤੈਰਦਾ ਰਿਹਾ। ਜਦੋਂ ਲਹਿਰਾਂ ਸ਼ਾਂਤ ਹੋ ਗਈਆਂ, ਉਹ ਗੋਪੂ ਨੂੰ ਕੰਢੇ 'ਤੇ ਘਸੀਟ ਲਿਆਇਆ। ਕਿਉਂਜੋ ਉਸ ਨੂੰ ਲਹਿਰਾਂ ਦੇ ਰੁਖ ਦਾ ਪਤਾ ਸੀ, ਇਸ ਕਰਕੇ ਉਸ ਨੇ ਵੱਡੀਆਂ ਲਹਿਰਾਂ ਤੋਂ ਬਚਾਅ ਕਰਕੇ ਗੋਪੂ ਨੂੰ ਸਹੀ-ਸਲਾਮਤ ਕੰਢੇ 'ਤੇ ਲੈ ਆਂਦਾ ਸੀ। ਤਦ ਤਕ ਉਹਨਾਂ ਦੀ ਅਧਿਆਪਕਾ ਸ਼ਿਆਮਾ ਦੀਦੀ ਤੇ ਹੋਰ ਜਣੇ ਉਥੇ ਆ ਗਏ। ਸ਼ਿਆਮਾ ਦੀਦੀ ਨੇ ਗੋਪੂ ਨੂੰ ਸਾਂਭ ਲਿਆ। ਭੀੜ 'ਚੋਂ ਇਕ ਬੰਦਾ ਅੱਗੇ ਆਇਆ। ਉਸ ਨੇ ਗੋਪੂ ਨੂੰ ਢਿੱਡ ਭਾਰ ਲਿਟਾ ਕੇ ਉਸ ਦੀ ਪਿੱਠ ਦਬਾਈ। ਗੋਪੂ ਦੇ ਅੰਦਰੋਂ ਢੇਰ ਸਾਰਾ ਪਾਣੀ ਬਾਹਰ ਆ ਗਿਆ।

"ਇਹ ਹੁਣ ਬਿਲਕੁਲ ਠੀਕ ਏ। ਇਸ ਨੂੰ ਪੂੰਝ ਲਵੋ।" ਉਸ ਬੰਦੇ ਨੇ ਸਲਾਹ ਦਿੱਤੀ। ਦੀਦੀ ਨੇ ਹੋਰ ਅਧਿਆਪਕਾਂ ਨੂੰ ਉਸ ਨੂੰ ਪੂੰਝਣ ਲਈ ਕਿਹਾ।

"ਰੱਬ ਦਾ ਸ਼ੁਕਰ ਏ !" ਦੀਦੀ ਨੇ ਕਿਹਾ। ਸਾਰਿਆਂ ਨੇ ਸੁੱਖ ਦਾ ਸਾਹ ਲਿਆ। ਉਹਨਾਂ ਦੀ ਕੰਬਣੀ ਛੁੱਟ ਗਈ ਜਦੋਂ ਦੀਦੀ ਨੇ ਕਿਹਾ, "ਜ਼ਰਾ ਸੋਚੋ, ਜੇ ਉਹ ਨਿੱਕਾ ਮੁੰਡਾ ਇਸ ਨੂੰ ਨਾ ਬਚਾਉਂਦਾ ਤਾਂ ਕੀ ਹੁੰਦਾ ... ! ਪਰ ਹੁਣ ਉਹ ਹੈ ਕਿੱਥੇ ?' ਦੀਦੀ ਨੇ ਇਧਰ-ਉਧਰ ਵੇਖਦਿਆਂ ਕਿਹਾ।

ਉਸ ਨੂੰ ਦੂਰ ਜਾ ਰਹੇ ਜੋਜ਼ ਦੀ ਪਿੱਠ ਦਿਖਾਈ ਦਿੱਤੀ।

"ਰੁਕੋ, ਨਿੱਕੇ ਹੀਰੋ ! ਪਲੀਜ਼ ਰੁਕੋ," ਕਹਿੰਦੇ ਹੋਏ ਦੀਦੀ ਉਸ ਦੇ ਮਗਰ ਭੱਜੀ।

"ਜ਼ਰਾ ਇਧਰ ਆਉਣਾ। ਅਸੀਂ ਤੇਰਾ ਸ਼ੁਕਰੀਆ ਅਦਾ ਕਰਨਾ ਚਾਹੁੰਦੇ ਹਾਂ।" ਦੀਦੀ ਨੇ ਉਸ ਦੇ ਦੁਆਲੇ ਬਾਂਹ ਵਲ ਲਈ ਤੇ ਉਸ ਨੂੰ ਹੋਰ ਬੱਚਿਆਂ

ਜੋਜ਼ ਨੇ ਵੱਡੀਆਂ ਲਹਿਰਾਂ ਤੋਂ ਬਚਾਅ ਕਰਕੇ ਗੋਪੂ ਨੂੰ ਸਹੀ-ਸਲਾਮਤ ਕੰਢੇ 'ਤੇ ਲੈ ਆਂਦਾ।



ਅਤੇ ਗੋਪੂ ਕੋਲ ਲੈ ਆਈ ਜੋ ਹੁਣ ਠੀਕ ਹੋ ਰਿਹਾ ਸੀ।

ਦੀਦੀ ਨੇ ਜੋਜ਼ ਦਾ ਹੱਥ ਫੜਦਿਆਂ ਕਿਹਾ, "ਸ਼ੁਕਰੀਆ, ਓ ਨਿੱਕੇ ਦੋਸਤ ! ਤੂੰ ਸਚਮੁੱਚ ਇਕ ਦਲੇਰ ਮੁੰਡਾ ਏਂ ! ਅੱਜ ਤੂੰ ਗੋਪਾਲ ਨੂੰ ਹੀ ਨਹੀਂ ਬਲਕਿ ਸਾਨੂੰ ਸਭਨਾ ਨੂੰ ਇਕ ਦਰਦਨਾਕ ਹਾਦਸੇ ਤੋਂ ਬਚਾਇਆ ਏ।" ਉਸ ਨੇ ਉਸ ਨੂੰ ਜੱਫੀ ਪਾਈ ਤੇ ਪੁੱਛਿਆ,

"ਕੀ ਨਾਂ ਏ ਤੇਰਾ ?"

"ਜੋਜ਼", ਜੋਜ਼ ਨੇ ਦੱਬੀ ਹੋਈ ਆਵਾਜ਼ ਵਿਚ ਕਿਹਾ।

"ਜੋਜ਼, ਇਹ ਬੜਾ ਹੀ ਪਿਆਰਾ ਨਾਂ ਏ ... ਇਕ ਪਿਆਰੇ, ਦਲੇਰ ਬੱਚੇ ਦਾ।"

"ਜੋਜ਼ ਤੂੰ ਕਿੱਥੇ ਰਹਿੰਦਾ ਏਂ ?" ਦੀਦੀ ਨੇ ਪੁੱਛਿਆ।

"ਉਧਰ, ਗਿਰਜੇ ਦੇ ਨੇੜੇ, ਉਹਨਾਂ ਛੋਟੀਆਂ-ਛੋਟੀਆਂ ਝੌਂਪੜੀਆਂ ਵਿਚ।" ਜੋਜ਼ ਨੇ ਇਸ਼ਾਰਾ ਕੀਤਾ।

"ਤੂੰ ਕਿਹੜੇ ਸਕੂਲ ਜਾਂਦੇ ਏ ਜੋਜ਼ ?" ਊਸ਼ਾ ਨਾਂ ਦੀ ਛੋਟੀ ਜਿਹੀ ਕੁੜੀ ਨੇ ਪੁੱਛਿਆ।

"ਨਹੀਂ, ਮੈਂ ਸਕੂਲ ਨਹੀਂ ਜਾਂਦਾ।" ਜੋਜ਼ ਨੇ ਜਵਾਬ ਦਿੱਤਾ।

"ਕਿਉਂ ਨਹੀਂ ਜਾਂਦਾ ? ਕੀ ਤੈਨੂੰ ਸਕੂਲ ਪਸੰਦ ਨਹੀਂ ?" ਊਸ਼ਾ ਨੇ ਪੁੱਛਿਆ।

"ਨਹੀਂ, ਮੈਨੂੰ ਸਕੂਲ ਜਾਣਾ ਚੰਗਾ ਲਗਦਾ ਏ। ਪਰ, ਮਾਈ ਤੇ ਪਾਈ ਕੋਲ ਪੈਸੇ ਨਹੀਂ ਹਨ ਜੋ ਉਹ ਮੈਨੂੰ ਮਰਗਾਓ ਦੇ ਉਸ ਵੱਡੇ ਤੇ ਵਧੀਆ ਸਕੂਲ ਭੇਜ ਸਕਣ ਜਿੱਥੇ ਸੁੱਮੀ ਅਤੇ ਉਸ ਦਾ ਭਰਾ ਪੜ੍ਹਦੇ ਨੇ," ਜੋਜ਼ ਨੇ ਉਦਾਸ ਹੁੰਦਿਆਂ ਕਿਹਾ।

"ਪਰ ਮਰਗਾਓ ਜਾਣ ਦੀ ਕੀ ਲੋੜ ਏ ? ਇਥੇ ਬਨਾਵਲੀ ਵਿਚ ਵੀ ਤਾਂ ਹੁਣ ਇਕ ਸਕੂਲ ਏ। ਇਹ ਸਾਰੇ ਬੱਚੇ ਉਥੇ ਈ ਪੜ੍ਹਦੇ ਨੇ। ਮੈਂ ਇਹਨਾਂ ਨੂੰ ਪੜ੍ਹਾਉਂਦੀ ਹਾਂ। ਤੂੰ ਸਾਡੇ ਸਕੂਲ ਆਉਣਾ ਪਸੰਦ ਕਰੇਂਗਾ ?" ਸ਼ਿਆਮਾ ਦੀਦੀ ਨੇ ਪੁੱਛਿਆ।

"ਸੱਚੀਂ, ਕੀ ਤੁਸੀਂ ਮੈਨੂੰ ਦਾਖਲ ਕਰ ਲਵੋਗੇ ?" ਜੋਜ਼ ਨੇ ਉਤਸ਼ਾਹ ਨਾਲ ਪੁੱਛਿਆ।

"ਪਰ ... ਨਹੀਂ ... ਮੈਂ ਨਹੀਂ ਆ ਸਕਾਂਗਾ। ਮੇਰਾ ਪਾਈ ਮੈਨੂੰ ਇਜਾਜ਼ਤ ਨਹੀਂ ਦੇਵੇਗਾ," ਉਸ ਨੇ ਫਿਰ ਕਿਹਾ, "ਮੇਰੇ ਪਾਈ ਕੋਲ ਫੀਸ ਦੇਣ ਲਈ ਪੈਸੇ ਨਹੀਂ ਹਨ, ਮੇਰੇ ਕੋਲ ਇਹਨਾਂ ਵਰਗੇ ਸੋਹਣੇ ਕਪੜੇ ਵੀ ਨਹੀਂ ਹਨ, ਨਾ ਕਿਤਾਬਾਂ, ਨਾ ਸਲੇਟ," ਜੋਜ਼ ਨੇ ਉਦਾਸ ਹੁੰਦੇ ਹੋਏ ਕਿਹਾ। ਉਹ ਬਹੁਤ ਨਿਰਾਸ਼ ਲੱਗ ਰਿਹਾ ਸੀ।

"ਉਹਦੀ ਚਿੰਤਾ ਨਾ ਕਰ। ਜੇ ਤੂੰ ਆਉਣਾ ਚਾਹੁੰਦਾ ਏਂ, ਤਾਂ ਮੈਂ ਸਾਰਾ

ਪ੍ਰਬੰਧ ਕਰ ਲਵਾਂਗੀ ਅਤੇ ਤੇਰੇ ਪਾਈ ਤੋਂ ਆਗਿਆ ਵੀ ਲੈ ਲਵਾਂਗੀ। ਆ ਜੋਜ਼, ਤੇਰੇ ਪਾਈ ਕੋਲ ਚੱਲੀਏ ਤੇ ਉਸ ਦੀ ਆਗਿਆ ਲੈ ਆਈਏ, ਤੇ ਫੇਰ ਤੂੰ ਗੋਪੂ, ਜਿਸ ਨੂੰ ਬਚਾਇਆ ਹੈ ਅਤੇ ਇਹਨਾਂ ਸਾਰਿਆਂ ਨਾਲ ਪੜ੍ਹ ਤੇ ਖੇਡ ਸਕੇਂਗਾ।" ਸ਼ਿਆਮਾ ਦੀਦੀ ਖੜ੍ਹੀ ਹੋ ਗਈ।

"ਨਹੀਂ, ਇਹਨਾਂ ਮੁੰਡਿਆਂ ਨਾਲ ਨਹੀਂ। ਮੈਂ ਇਹਨਾਂ ਮੁੰਡਿਆਂ ਨਾਲ ਨਹੀਂ ਪੜ੍ਹਾਂਗਾ, ਨਾ ਖੇਡਾਂਗਾ," ਜੋਜ਼ ਨੇ ਦੀਦੀ ਤੋਂ ਹੱਥ ਛੁਡਾਉਣ ਦੀ ਕੋਸ਼ਿਸ਼ ਕੀਤੀ।

"ਕਿਉਂ ? ਤੂੰ ਇਹਨਾਂ ਨੂੰ ਪਸੰਦ ਨਹੀਂ ਕਰਦਾ ?" ਉਸ ਨੇ ਪੁੱਛਿਆ।

"ਨਹੀਂ, ਮੈਂ ਨਹੀਂ ਕਰਦਾ। ਇਹਨਾਂ ਨੇ ਮੈਨੂੰ ਛੇੜਿਆ ਸੀ। ਇਹਨਾਂ ਨੇ ਮੈਨੂੰ 'ਨੰਗੂ-ਪੰਗੂ' ਕਿਹਾ ਸੀ ਤੇ ਜਦੋਂ ਮੈਂ ਇਹਨਾਂ ਨੂੰ ਗੇਂਦ ਫੜਾਉਣ ਗਿਆ ਤਾਂ ਇਹਨਾਂ ਨੇ ਮੈਥੋਂ ਖੋਹ ਲਈ। ਇਹਨਾਂ ਨੇ ਮੈਨੂੰ ਧੱਕਾ ਵੀ ਦਿੱਤਾ ਤੇ ਗਾਲਾਂ ਵੀ ਕੱਢੀਆਂ। ਨਹੀਂ, ਮੈਂ ਇਹਨਾਂ ਨਾਲ ਨਹੀਂ ਪੜ੍ਹਾਂਗਾ।" ਜੋਜ਼ ਨੇ ਦੱਬੀ ਹੋਈ ਆਵਾਜ਼ ਵਿਚ ਕਿਹਾ।

"ਕੀ ਇਹ ਸੱਚ ਏ ਸੁਭਾਸ਼ ?" ਦੀਦੀ ਨੇ ਮੁੰਡਿਆਂ ਵੱਲ ਮੁੜਦਿਆਂ ਕਿਹਾ। ਮੁੰਡਿਆਂ ਨੇ ਸ਼ਰਮ ਨਾਲ ਸਿਰ ਝੁਕਾ ਲਏ।

"ਮੈਂ ਤੈਨੂੰ ਪੁੱਛ ਰਹੀ ਹਾਂ ਸੁਭਾਸ਼, ਕੀ ਇਹ ਸੱਚ ਏ ?" ਸ਼ਿਆਮਾ ਦੀਦੀ ਨੇ ਸੁਭਾਸ਼ ਦੇ ਜਵਾਬ ਨਾ ਦੇਣ 'ਤੇ ਗਰਜ ਕੇ ਕਿਹਾ। ਸੁਭਾਸ਼ ਨੇ ਹਾਮੀ ਵਿਚ ਸਿਰ ਹਿਲਾ ਦਿੱਤਾ।

"ਕਿੰਨੀ ਬੁਰੀ ਗੱਲ ਏ ! ਤੁਹਾਨੂੰ ਸ਼ਰਮ ਆਉਣੀ ਚਾਹੀਦੀ ਏ। ਵੇਖ ਕਿੰਨਾ ਅੱਛਾ ਤੇ ਦਲੇਰ ਬੱਚਾ ਏ ਜੋਜ਼। ਉਹਨੇ ਤੇਰੇ ਛੋਟੇ ਚਚੇਰੇ ਭਰਾ ਦੀ ਜਾਨ ਬਚਾਈ ਭਾਵੇਂ ਉਸ ਨੇ ਜੋਜ਼ ਤੋਂ ਗੇਂਦ ਖੋਹ ਲਈ ਸੀ। ਤੂੰ ਉਹਨੂੰ ਚਿੜਾਇਆ ਤੇ ਬੁਰਾ ਸਲੂਕ ਕੀਤਾ। ਇਧਰ ਆ ਅਤੇ ਮੁਆਫ਼ੀ ਮੰਗ। ਇਸ ਨੂੰ ਬੇਨਤੀ ਕਰ ਕਿ ਇਹ ਸਾਡੇ ਸਕੂਲ ਵਿਚ ਆ ਜਾਵੇ।' ਦੀਦੀ ਨੇ ਸੁਭਾਸ਼ ਨੂੰ ਕਿਹਾ।

"ਹਾਂ, ਹਾਂ, ਜੋ ਦੀਦੀ ਕਹਿ ਰਹੀ ਏ, ਉਹ ਤੈਨੂੰ ਜ਼ਰੂਰ ਕਰਨਾ ਚਾਹੀਦਾ ਏ," ਬਾਕੀ ਬੱਚਿਆਂ ਨੇ ਕਿਹਾ।

"ਚਲੋ ਬੱਚਿਓ, ਮੁਆਫ਼ੀ ਮੰਗੋ," ਬਾਕੀ ਅਧਿਆਪਕਾਂ ਨੇ ਵੀ ਕਿਹਾ। ਸੁਭਾਸ਼, ਰਾਜੂ, ਅਸ਼ੋਕ, ਦੀਪਕ ਸਾਰੇ ਜੋਜ਼ ਦੇ ਕੋਲ ਗਏ ਤੇ ਬੋਲੇ, "ਸਾਨੂੰ ਮੁਆਫ਼ ਕਰ ਦੇ ਜੋਜ਼, ਪਲੀਜ਼ ਤੂੰ ਸਾਡੇ ਸਕੂਲ ਵਿਚ ਆ ਜਾ। ਅਸੀਂ ਹੁਣ ਤੈਨੂੰ ਨਹੀਂ ਚਿੜਾਵਾਂਗੇ। ਅਸੀਂ ਤੇਰੇ ਨਾਲ ਖੇਡਿਆ ਕਰਾਂਗੇ।"

"ਪਲੀਜ਼ ! ਜੋਜ਼ ਸਾਡੇ ਸਕੂਲ ਆ ਜਾ," ਨਿੱਕੀ ਦੀਪਾ ਨੇ ਕਿਹਾ।

"ਜੋਜ਼ ਸਾਡੇ ਸਕੂਲੇ ਆ ... ਸਾਨੂੰ ਜੋਜ਼ ਚਾਹੀਦੈ," ਸਭ ਨੇ ਇਕ ਸੁਰ ਵਿਚ ਕਿਹਾ।

ਗੋਪੂ, ਜਿਸ ਨੂੰ ਹੁਣ ਪਤਾ ਲੱਗ ਚੁੱਕਿਆ ਸੀ ਕਿ ਜੋਜ਼ ਨੇ ਉਸ ਨੂੰ



ਮੁੰਡਿਆਂ ਨੇ ਸ਼ਰਮ ਨਾਲ ਸਿਰ ਝੁਕਾ ਲਏ।

ਬਚਾਇਆ ਹੈ, ਕੋਸ਼ਿਸ਼ ਕਰਕੇ ਉਠ ਖੜਾ ਹੋਇਆ। ਉਸ ਨੂੰ ਚੱਕਰ ਆ ਰਹੇ ਸਨ। ਪਰ ਹੌਲੀ-ਹੌਲੀ ਤੁਰ ਕੇ ਉਹ ਜੋਜ਼ ਤਕ ਆ ਗਿਆ, "ਮੈਂ ਨਹੀਂ ਜਾਣਦਾ, ਮੈਂ ਤੇਰਾ ਕਿਸ ਤਰ੍ਹਾਂ ਸ਼ੁਕਰੀਆ ਅਦਾ ਕਰਾਂ, ਜੋਜ਼। ਮੈਂ ਤੇਰਾ ਅਹਿਸਾਨਮੰਦ ਹਾਂ। ਮੈਨੂੰ ਮੇਰੀ ਬਦਸਲੂਕੀ ਲਈ ਮੁਆਫ਼ ਕਰ ਦੇ। ਪਲੀਜ਼, ਸਾਡੇ ਸਕੂਲ ਵਿਚ ਆ ਜਾ," ਉਸ ਨੇ ਜੋਜ਼ ਦਾ ਹੱਥ ਆਪਣੇ ਹੱਥ ਵਿਚ ਫੜਦਿਆਂ ਮਿੰਨਤ ਨਾਲ ਕਿਹਾ।

"ਮੈਂ ਜ਼ਰੂਰ ਆਉਣਾ ਚਾਹਾਂਗਾ, ਪਰ ਮੈਂ ਨਹੀਂ ਜਾਣਦਾ ਮੇਰੇ ਮਾਪੇ ਮੈਨੂੰ ਆਗਿਆ ਦੇਣਗੇ ਜਾਂ ਨਹੀਂ," ਜੋਜ਼ ਨੇ ਕਿਹਾ।

ਜੋਜ਼ ਨੂੰ ਯਕੀਨ ਨਹੀਂ ਸੀ ਕਿਉਂਕਿ ਉਹ ਜਾਣਦਾ ਸੀ ਕਿ ਉਸ ਦੇ ਮਾਪਿਆਂ ਕੋਲ ਪੈਸੇ ਨਹੀਂ ਸਨ। ਦੂਜੇ, ਉਸ ਦੇ ਆਂਢ-ਗੁਆਂਢ 'ਚੋਂ ਕਦੇ ਕੋਈ ਬੱਚਾ ਸਕੂਲ ਨਹੀਂ ਸੀ ਗਿਆ। ਮੁੰਡੇ ਸਿਰਫ਼ ਖੇਡਦੇ ਤੇ ਮੱਛੀਆਂ ਛਾਂਟਣ ਵਿਚ ਮਦਦ ਕਰਦੇ। ਜਦੋਂ ਵੱਡੇ ਹੋ ਜਾਂਦੇ ਤਾਂ ਮੱਛੀਆਂ ਫੜ੍ਹਨ ਸਮੁੰਦਰ 'ਚ ਜਾਣਾ ਸ਼ੁਰੂ ਕਰ ਦਿੰਦੇ। ਕੁੜੀਆਂ ਘਰ ਦਾ ਕੰਮ-ਕਾਜ ਸਿੱਖਦੀਆਂ। ਬੱਚੇ ਆਪਣੀਆਂ ਮਾਵਾਂ ਨਾਲ ਬਾਜ਼ਾਰ ਵੀ ਜਾਂਦੇ ਅਤੇ ਮੱਛੀਆਂ ਵੇਚਦੇ। "ਫੇਰ ਮੈਂ ਸਕੂਲ ਕਦੋਂ ਜਾ ਸਕਾਂਗਾ ?" ਜੋਜ਼ ਸੋਚੀਂ ਪਿਆ ਹੋਇਆ ਸੀ। ਪਰੰਤੂ ਜਦੋਂ ਦੀਦੀ ਨੇ ਕਿਹਾ, "ਚਲੋ, ਤੇਰੇ ਪਾਈ ਤੇ ਮਾਈ ਤੋਂ ਆਗਿਆ ਲੈਣ ਚਲੀਏ," ਤਾਂ ਜੋਜ਼ ਇਨਕਾਰ ਨਾ ਕਰ ਸਕਿਆ। ਉਹ ਉਹਨਾਂ ਨੂੰ ਆਪਣੇ ਮਾਪਿਆਂ ਕੋਲ ਲੈ ਗਿਆ ਜਿਹੜੇ ਉਸ ਵੇਲੇ ਦਿਨ ਦੀਆਂ ਫੜੀਆਂ ਮੱਛੀਆਂ ਨੂੰ ਛਾਂਟ ਰਹੇ ਸਨ।

# ਇੱਛਾ ਪੂਰੀ ਹੋਈ

ਜਦੋਂ ਜੋਜ਼ ਦੇ ਮਾਪਿਆਂ ਨੇ ਜੋਜ਼ ਨਾਲ ਬੱਚਿਆਂ ਦੀ ਟੋਲੀ ਨੂੰ ਆਉਂਦਿਆਂ ਵੇਖਿਆ ਤਾਂ ਉਹ ਘਬਰਾ ਗਏ। "ਹੇ ਰੱਬਾ ! ਸਾਡੇ ਜੋਜ਼ ਨੇ ਕੀ ਕਰ ਦਿੱਤਾ ਏ ?" ਸੀਨੇ 'ਤੇ ਹੱਥ ਰੱਖਦੇ ਹੋਏ ਹੈਰਾਨੀ ਨਾਲ ਮਾਰੀਆ ਨੇ ਕਿਹਾ। ਦੋਵਾਂ ਨੇ ਸੋਚਿਆ ਕਿ ਜ਼ਰੂਰ ਜੋਜ਼ ਨੇ ਕੋਈ .ਗਲਤੀ ਕਰ ਦਿੱਤੀ ਹੈ ਅਤੇ ਬੱਚੇ ਉਸ ਦੀ ਸ਼ਿਕਾਇਤ ਕਰਨ ਆਏ ਹਨ। "ਜੋਜ਼, ਕੀ ਕੀਤਾ ਤੂੰ ? ਇਹ ਸਭ ਇਥੇ ਕਿਉਂ ਆਏ ਨੇ ?" ਬੱਚਿਆਂ ਦੇ ਪਹੁੰਚਦੇ ਸਾਰ ਹੀ ਮਾਰੀਆ ਨੇ ਪੁੱਛਿਆ। "ਓਹ ਰੱਬਾ ! ਮੈਂ ਕਿੰਨੀ ਵਾਰ ਤੈਨੂੰ ਸਮਝਾਇਆ ਕਿ ਸਕੂਲ ਤੋਂ ਦੂਰ ਰਿਹਾ ਕਰ," ਮਾਰੀਆ ਨੇ ਜੋਜ਼ ਨੂੰ ਝੰਜੋੜਿਆ।

"ਜ਼ਰਾ ਸੁਣੋ ਜੀ। ਜੋਜ਼ ਨੇ ਕੋਈ .ਗਲਤੀ ਨਹੀਂ ਕੀਤੀ," ਦੀਦੀ ਨੇ ਕਿਹਾ।

"ਤਾਂ ਫੇਰ ਤੁਸੀਂ ਸਾਰੇ ਇਥੇ ਕਿਉਂ ਆਏ ਹੋ ? ਮੈਂ ਆਪਣੇ ਬੱਚੇ ਨੂੰ ਜਾਣਦੀ ਹਾਂ। ਉਹ ਹਮੇਸ਼ਾ ਸਕੂਲ ਦੇ ਦਰਵਾਜ਼ੇ ਅੱਗੇ ਖਲੋ ਕੇ ਸਕੂਲ ਦੇ ਸੁਪਨੇ ਲੈਂਦਾ ਏ ਤੇ ਆਪਣੇ ਆਪ ਨੂੰ ਸਕੂਲੀ ਕਿਤਾਬਾਂ ਵਿਚ ਤੱਕਦਾ ਏ। ਹੇ ਰੱਬਾ ! ..." ਮਾਰੀਆ ਬੋਲਦੀ ਗਈ।

"ਤੂੰ ਚੁੱਪ ਵੀ ਹੋਵੇਂਗੀ ਕਿ ਨਹੀਂ ?" ਜੋਜ਼ ਦੇ ਪਿਤਾ ਪੇਡਰੋ ਨੇ ਚੀਕ ਕੇ ਕਿਹਾ। "ਇਸ ਨੂੰ ਮੁਆਫ਼ ਕਰ ਦਿਓ ਤੇ ਸਾਨੂੰ ਦੱਸੋ ਕਿ ਆਪ ਸਭ ਇਥੇ ਕਿਉਂ ਆਏ ਹੋ।" ਪੇਡਰੋ ਨੇ ਨਿਮਰਤਾ ਨਾਲ ਕਿਹਾ।

"ਤੁਹਾਡਾ ਇਹ ਨਿੱਕਾ ਪੁੱਤਰ ਸਚਮੁੱਚ ਬੜਾ ਹੀ ਦਲੇਰ ਲੜਕਾ ਹੈ। ਤੁਸਾਂ ਇਸ ਦਾ ਪਾਲਣ-ਪੋਸਣ ਬਹੁਤ ਚੰਗੇ ਢੰਗ ਨਾਲ ਕੀਤਾ ਏ। ਅੱਜ ਇਸ ਨੇ ਗੋਪੂ ਨੂੰ ਮੌਤ ਦੇ ਮੂੰਹ ਤੋਂ ਬਚਾਇਆ ਏ ਭਾਵੇਂ ਉਸ ਨੇ ਜੋਜ਼ ਨਾਲ ਬਦਸਲੂਕੀ ਕੀਤੀ ਸੀ," ਦੀਦੀ ਨੇ ਕਿਹਾ।

"ਇਹ ਤਾਂ ਚੰਗੀ ਗੱਲ ਏ, ਪਰ ਇਸ ਨੇ ਉਸ ਨੂੰ ਕਿਸ ਤਰ੍ਹਾਂ ਬਚਾਇਆ ?" ਪੇਡਰੋ ਜਾਣਨਾ ਚਾਹੁੰਦਾ ਸੀ।

"ਮੈਨੂੰ ਬਹੁਤਾ ਨਹੀਂ ਪਤਾ। ਮੇਰੇ ਖਿਆਲ ਵਿਚ ਜੋਜ਼ ਨੂੰ ਹੀ ਬਿਆਨ ਕਰਨਾ ਚਾਹੀਦਾ ਏ। ਜੋਜ਼ ਤੂੰ ਆਪ ਹੀ ਦੱਸ," ਦੀਦੀ ਨੇ ਅਰਜੋਈ ਕੀਤੀ।

ਜਦੋਂ ਜੋਜ਼ ਅੱਗੋਂ ਨਾ ਬੋਲਿਆ ਤਾਂ ਸੁਭਾਸ਼ ਨੇ ਦੱਸਣਾ ਸ਼ੁਰੂ ਕੀਤਾ, "ਅਸੀਂ ਗੇਂਦ ਨਾਲ ਖੇਡ ਰਹੇ ਸਾਂ। ਰਾਜੂ ਨੇ ਗੇਂਦ ਗੋਪੂ ਵੱਲ ਉਛਾਲੀ। ਗੋਪੂ ਉਸ ਨੂੰ ਫੜ ਨਾ ਸਕਿਆ। ਗੇਂਦ ਸਮੁੰਦਰ ਵਿਚ ਜਾ ਡਿਗੀ।"

"ਫੇਰ ਰਾਜੂ ਨੇ ਗੋਪੂ ਨੂੰ ਗੇਂਦ ਬਾਹਰ ਕੱਢ ਲਿਆਉਣ ਲਈ ਕਿਹਾ। ਉਦੋਂ ਤੱਕ ਗੇਂਦ ਸਮੁੰਦਰ ਵਿਚ ਕਾਫ਼ੀ ਦੂਰ ਜਾ ਚੁੱਕੀ ਸੀ। ਗੋਪੂ ਪਰੇਸ਼ਾਨ ਹੋ ਗਿਆ ਤੇ ਪਾਣੀ 'ਚ ਚਲਾ ਗਿਆ। ਉਸ ਨੇ ਤਣ ਕੇ ਗੇਂਦ ਚੁੱਕਣ ਦੀ ਕੋਸ਼ਿਸ਼ ਕੀਤੀ। ਇਕ ਵੱਡੀ ਲਹਿਰ ਆਈ ਤੇ ਗੋਪੂ ਡਿੱਗ ਪਿਆ।"

"ਅਸੀਂ ਸਭ ਘਬਰਾ ਗਏ। ਸਾਡੇ ਵਿਚੋਂ ਕਿਸੇ ਨੂੰ ਵੀ ਤੈਰਨਾ ਨਹੀਂ ਸੀ ਆਉਂਦਾ। ਅਸਾਂ ਰੌਲਾ ਪਾਉਣਾ ਸ਼ੁਰੂ ਕੀਤਾ। ਉਦੋਂ ਹੀ ਅਸੀਂ ਜੋਜ਼ ਨੂੰ ਸਮੁੰਦਰ 'ਚ ਭੱਜਦਿਆਂ ਵੇਖਿਆ। ਵੇਖਦਿਆਂ ਹੀ ਵੇਖਦਿਆਂ ਉਹਨੇ ਗੋਪੂ ਨੂੰ ਜਾ ਫੜਿਆ।" ਸੁਭਾਸ਼ ਨੇ ਘਟਨਾ ਬਿਆਨ ਕੀਤੀ।

"ਫੇਰ ... ?" ਮਾਰੀਆ ਨੇ ਪੁੱਛਿਆ।

"ਜੋਜ਼ ਅੱਗੇ ਤੂੰ ਆਪ ਹੀ ਦੱਸ।" ਸੁਭਾਸ਼ ਨੇ ਕਿਹਾ।

"ਹੁਣ ਦੱਸ ਵੀ ਦੇ ਪੁੱਤਰ," ਪੇਡਰੋ ਨੇ ਪੁਚਕਾਰਦਿਆਂ ਕਿਹਾ।

"ਜਿਉਂ ਹੀ ਮੈਂ ਉਹਨੂੰ ਫੜਿਆ, ਇਕ ਵੱਡੀ ਜਿਹੀ ਲਹਿਰ ਆਈ ਤੇ ਮੈਂ ਉਸ 'ਤੇ ਸਵਾਰ ਹੋ ਗਿਆ ਜਿਵੇਂ ਕਿ ਅਸੀਂ ਕਰਦੇ ਹੁੰਦੇ ਹਾਂ ਬਾਪੂ, ਤੇ ਮੈਂ ਉਸ ਨੂੰ ਆਪਣੇ ਨਾਲ ਖਿੱਚ ਲਿਆ। ਦੂਜੀ ਲਹਿਰ ਏਨੀ ਵੱਡੀ ਨਹੀਂ ਸੀ। ਇਸ ਕਰਕੇ ਮੈਂ ਉਸ ਨੂੰ ਜਾਣ ਦਿੱਤਾ। ਪਰ ਫੇਰ ਇਕ ਹੋਰ ਵੱਡੀ ਲਹਿਰ ਆਈ ਤੇ ਮੈਂ ਉਸ 'ਤੇ ਛਾਲ ਮਾਰੀ। ਫੇਰ ਹੋਰ ਲਹਿਰਾਂ ਆਈਆਂ। ਗੋਪੂ ਦੇ ਨਾਲ ਉਹਨਾਂ ਲਹਿਰਾਂ ਉਪਰ ਸਵਾਰ ਹੋਣਾ ਮੁਸ਼ਕਿਲ ਹੋ ਰਿਹਾ ਸੀ। ਗੋਪੂ ਦਾ ਭਾਰ ਵਧ ਗਿਆ ਸੀ ਕਿਉਂਕਿ ਉਸ ਦੇ ਕਪੜੇ ਤੇ ਬੂਟ ਭਿੱਜ ਗਏ ਸਨ। ਸ਼ੁਕਰ ਹੈ ਕਿ ਕੋਈ ਵੱਡੀ ਲਹਿਰ ਨਾ ਆਈ ਤੇ ਮੈਂ ਉਸ ਨੂੰ ਕੰਢੇ 'ਤੇ ਲਿਆਉਣ ਵਿਚ ਸਫਲ ਹੋ ਗਿਆ।" ਜੋਜ਼ ਨੇ ਪੂਰੀ ਗੱਲ ਦੱਸ ਦਿੱਤੀ।

"ਸ਼ੁਕਰ ਹੈ ਪਰਮਾਤਮਾ ਦਾ।" ਮਾਰੀਆ ਨੇ ਸਲੀਬ ਦਾ ਨਿਸ਼ਾਨ ਬਣਾਇਆ, ਗੋਡੇ ਟੇਕੇ ਤੇ ਅਰਦਾਸ ਕੀਤੀ। "ਮੇਰੇ ਲਾਡਲੇ ਪੁੱਤ 'ਤੇ ਮਿਹਰ ਦੀ ਨਜ਼ਰ ਰੱਖਣਾ ਪਰਮਾਤਮਾ," ਉਸ ਨੇ ਕਿਹਾ ਤੇ ਜੋਜ਼ ਨੂੰ ਚੁੰਮ ਲਿਆ। ਜੋਜ਼ ਬੌਂਦਲਾ ਗਿਆ।

ਦੀਦੀ ਨੇ ਪੁੱਛਿਆ, "ਕੀ ਤੁਸੀਂ ਜੋਜ਼ ਨੂੰ ਸਾਡੇ ਸਕੂਲ ਭੇਜੋਗੇ ?"

"ਸਾਡੀ ਤਾਂ ਬੜੀ ਤਮੰਨਾ ਏ ਕਿ ਅਸੀਂ ਇਸ ਨੂੰ ਸਕੂਲ ਭੇਜੀਏ, ਪਰ ਕੀ ਦੱਸਾਂ ਮੈਡਮ ਜੀ, ਅਸੀਂ ਸਚਮੁੱਚ ਲਾਚਾਰ ਹਾਂ, ਅਸੀਂ ਫੀਸ ਤੇ ਹੋਰ ਖਰਚੇ ਨਹੀਂ ਦੇ ਸਕਦੇ।" ਪੇਡਰੋ ਨੇ ਮਜਬੂਰੀ ਜ਼ਾਹਰ ਕੀਤੀ।

"ਇਸ ਦਾ ਫ਼ਿਕਰ ਨਾ ਕਰੋ। ਆਪਣੇ ਸਕੂਲ ਵਿਚ ਅਸੀਂ ਕੁਝ ਬੱਚਿਆਂ ਨੂੰ ਮੁਫ਼ਤ ਵੀ ਪੜ੍ਹਾਉਂਦੇ ਹਾਂ ਤੇ ਹੋਰ ਖਰਚਿਆਂ ਲਈ ਵਜ਼ੀਫ਼ਾ ਵੀ ਦਿੰਦੇ ਹਾਂ। ਮੈਨੂੰ ਯਕੀਨ ਹੈ ਕਿ ਸਕੂਲ ਦੇ ਟਰੱਸਟੀ ਜੋਜ਼ ਨੂੰ ਮੁਫ਼ਤ ਪੜ੍ਹਾਉਣ ਅਤੇ ਵਜ਼ੀਫ਼ਾ

ਦੇਣ ਲਈ ਰਾਜ਼ੀ ਹੋ ਜਾਣਗੇ !" ਦੀਦੀ ਨੇ ਵਿਸ਼ਵਾਸ ਨਾਲ ਕਿਹਾ।

ਅਤੇ ਜੋਜ਼ ਦੀਦੀ ਦੇ ਸਕੂਲ ਵਿਚ ਦਾਖ਼ਲ ਹੋ ਗਿਆ।

ਸਕੂਲ ਨੇ ਜੋਜ਼ ਦੀ ਜ਼ਿੰਦਗੀ ਵਿਚ ਕੋਈ ਤਬਦੀਲੀ ਨਾ ਲਿਆਂਦੀ। ਉਸ ਨੇ ਤੜਕੇ ਸਮੁੰਦਰ ਕੰਢੇ ਜਾਣਾਂ ਜਾਰੀ ਰੱਖਿਆ। ਪਿਤਾ ਦੇ ਸਮੁੰਦਰੋਂ ਮੱਛੀਆਂ ਫੜ ਲਿਆਉਣ ਤੋਂ ਪਹਿਲਾਂ ਉਹ ਘੋਗੇ, ਸਿੱਪੀਆਂ ਆਦਿ ਇਕੱਠੇ ਕਰ ਲਿਆਉਂਦਾ। ਬਾਅਦ ਵਿਚ ਉਹ ਮੱਛੀਆਂ ਛਾਂਟਣ ਵਿਚ ਆਪਣੀ ਮਾਂ ਦੀ ਮਦਦ ਕਰਦਾ। ਉਸ ਤੋਂ ਬਾਅਦ ਉਹ ਆਪਣੀ ਮਾਂ ਨਾਲ ਬਾਜ਼ਾਰ ਜਾਣ ਦੀ ਥਾਂ, ਆਪਣੇ ਪਿਤਾ ਨਾਲ ਘਰ ਚਲਾ ਜਾਂਦਾ ਅਤੇ ਸਕੂਲ ਜਾਣ ਦੀ ਤਿਆਰੀ ਕਰਦਾ।

ਭਾਵੇਂ ਸਕੂਲ ਦਾ ਅਸਲੀ ਨਾਂ "ਨਿਊ ਇਰਾ ਸਕੂਲ" ਸੀ ਪਰ ਉਹ "ਦੀਦੀ ਦਾ ਸਕੂਲ" ਦੇ ਨਾਂ ਤੋਂ ਜਾਣਿਆ ਜਾਂਦਾ ਸੀ ਕਿਉਂਕਿ ਉਹ ਉਥੋਂ ਦੀ ਸਭ ਤੋਂ ਹਰਮਨਪਿਆਰੀ ਅਧਿਆਪਕਾ ਸੀ। ਸ਼ੁਰੂ-ਸ਼ੁਰੂ ਵਿਚ ਜੋਜ਼ ਨੂੰ ਥੋੜ੍ਹਾ ਓਪਰਾਪਨ ਲੱਗਿਆ ਕਿਉਂਕਿ ਦੂਸਰੇ ਮੁੰਡੇ ਅਤੇ ਕੁੜੀਆਂ ਅਮੀਰ ਘਰਾਂ ਤੋਂ ਆਉਂਦੇ ਸਨ। ਉਹ ਵਧੀਆ ਕਪੜੇ ਤੋਂ ਬਣੀਆਂ ਹੋਈਆਂ ਪੋਸ਼ਾਕਾਂ ਪਹਿਨਦੇ ਅਤੇ ਉਹਨਾਂ ਕੋਲ ਚਮੜੇ ਦੇ ਛੋਟੇ-ਛੋਟੇ ਬਸਤੇ ਹੁੰਦੇ। ਉਹਨਾਂ ਨੇ ਆਪਣੇ ਮੋਢਿਆਂ ਤੇ ਰੰਗ-ਬਰੰਗੀਆਂ ਪਾਣੀ ਦੀਆਂ ਬੋਤਲਾਂ ਲਮਕਾਈਆਂ ਹੁੰਦੀਆਂ ਸਨ।

"ਦੇਖੋ, ਉਸ ਕੋਲ ਪਾਣੀ ਦੀ ਬੋਤਲ ਹੀ ਨਹੀਂ !" ਰੇਨੂੰ ਨੇ ਹੈਰਾਨੀ ਨਾਲ ਕਿਹਾ ਜਦ ਉਹਨੇ ਜੋਜ਼ ਨੂੰ ਟੂਟੀ ਤੋਂ ਪਾਣੀ ਪੀਦਿਆਂ ਵੇਖਿਆ।

"ਉਹ ਕਪੜੇ ਦੇ ਬਸਤੇ ਵਿਚ ਕਿਤਾਬਾਂ ਲੈ ਕੇ ਆਉਂਦਾ ਏ। ਉਹ ਬਾਜ਼ਾਰ ਤੋਂ ਸਾਡੇ ਵਰਗਾ ਬਸਤਾ ਕਿਉਂ ਨਹੀਂ ਲੈ ਸਕਦਾ ?" ਨੀਤਾ ਨੇ ਪੁੱਛਿਆ।

"ਸ਼ਾਇਦ ਉਹ ਗਰੀਬ ਏ। ਉਸ ਦੇ ਪਿਤਾ ਮੱਛੀਆਂ ਫੜਦੇ ਨੇ ਤੇ ਕਿਸੇ ਦਫ਼ਤਰ ਨਹੀਂ ਜਾਂਦੇ," ਨਿੱਕੀ ਆਸ਼ਾ ਨੇ ਕਾਰਣ ਦੱਸਿਆ। ਜੋਜ਼ ਉਦਾਸ ਹੋ ਗਿਆ।

"ਪਰ ਉਹ ਵਧੀਆ ਤੈਰਾਕ ਏ। ਉਸ ਨੇ ਸਾਡੇ ਗੋਪੂ ਦੀ ਜਾਨ ਬਚਾਈ। ਜੋਜ਼ ਬਹੁਤ ਚੰਗਾ ਅਤੇ ਬਹਾਦਰ ਮੁੰਡਾ ਏ। ਮੈਂ ਉਸ ਨੂੰ ਬਹੁਤ ਪਸੰਦ ਕਰਦੀ ਹਾਂ।" ਗੀਤੂ ਨੇ ਆਪਣੇ ਬਚਪਨੇ ਅੰਦਾਜ਼ ਵਿਚ ਕਿਹਾ ਤੇ ਜੋਜ਼ ਕੋਲ ਜਾ ਕੇ ਉਸ ਨੂੰ ਟਾਫ਼ੀ ਦਿੱਤੀ।

"ਸ਼ੁਕਰੀਆ ਗੀਤੂ। ਤੂੰ ਵੀ ਬਹੁਤ ਚੰਗੀ ਕੁੜੀ ਏਂ," ਜੋਜ਼ ਨੇ ਕਿਹਾ। ਸ਼ੁਰੂ-ਸ਼ੁਰੂ ਵਿਚ ਜੋਜ਼ ਉਹਨਾਂ ਦੀਆਂ ਕਾਫ਼ੀ ਗੱਲਾਂ ਸਮਝ ਨਹੀਂ ਸੀ ਸਕਦਾ। ਪਰ ਛੇਤੀ ਹੀ ਜੋਜ਼ ਨੇ ਉਹਨਾਂ ਦੀ ਭਾਸ਼ਾ ਸਿੱਖ ਲਈ।

ਜਿਹੜੇ ਬੱਚੇ ਜੋਜ਼ ਦੇ ਪਿਛੋਕੜ ਬਾਰੇ ਨਹੀਂ ਸਨ ਜਾਣਦੇ, ਉਹ ਉਸ ਦਾ ਮਖੌਲ ਉਡਾਉਂਦੇ। "ਏਨਾ ਵੱਡਾ ਮੁੰਡਾ ਤੇ ਹਾਲੇ ਵੀ ਪਹਿਲੀ ਜਮਾਤ 'ਚ। ਇਹ ਤਾਂ ਉਹਨਾਂ ਦਾ ਪਿਉ ਲੱਗਦਾ ਏ। ਜ਼ਰੂਰ ਮੂਰਖ਼ ਹੋਵੇਗਾ।" ਜੋਜ਼

ਪਰੇਸ਼ਾਨ ਹੋ ਗਿਆ। ਉਹ ਆਪਣੀ ਜਮਾਤ ਵਾਸਤੇ ਬਹੁਤ ਵੱਡਾ ਸੀ। ਪਰ ਉਸ ਨੂੰ ਸਭ ਕੁਝ ਸ਼ੁਰੂ ਤੋਂ ਸਿਖਣਾ ਪੈਣਾ ਸੀ, ਵਰਣਮਾਲਾ ਅਤੇ ਗਿਣਤੀ ਤੋਂ। ਅਧਿਆਪਕਾ ਦਾ ਉਸ ਪ੍ਰਤੀ ਸਲੂਕ ਬਹੁਤ ਅੱਛਾ ਸੀ। ਉਹ ਜਾਣਦੇ ਸਨ ਕਿ ਉਹ ਕਿੰਨਾ ਬਹਾਦਰ ਤੇ ਸਲੀਕੇਦਾਰ ਹੈ। ਉਹਨਾਂ ਉਸ ਪ੍ਰਤੀ ਖ਼ਾਸ ਧਿਆਨ ਦਿੱਤਾ ਅਤੇ ਉਸ ਲਈ ਵਿਸ਼ੇਸ਼ ਤੌਰ 'ਤੇ ਪੜ੍ਹਾਉਣ ਦਾ ਪ੍ਰਬੰਧ ਵੀ ਕੀਤਾ। ਜੋਜ਼ ਹੁਸ਼ਿਆਰ ਸੀ। ਉਹ ਛੇਤੀ ਸਿੱਖ ਜਾਂਦਾ ਸੀ। ਇਕ ਸਾਲ ਵਿਚ ਹੀ ਉਸ ਨੇ ਉਹ ਸਭ ਪੂਰਾ ਕਰ ਲਿਆ ਜੋ ਦੋ ਸਾਲਾਂ ਵਿਚ ਪਹਿਲੀ ਅਤੇ ਦੂਜੀ ਜਮਾਤ ਵਿਚ ਪੜ੍ਹਾਇਆ ਜਾਂਦਾ ਹੈ। ਸਾਰੇ ਅਧਿਆਪਕ ਉਸ ਦੀ ਪ੍ਰਗਤੀ ਤੋਂ ਖ਼ੁਸ਼ ਸਨ।

ਸਕੂਲ ਦੇ ਦੂਜੇ ਸਾਲ ਵਿਚ ਉਸ ਨੂੰ ਕਾਫ਼ੀ ਤਸੱਲੀ ਮਹਿਸੂਸ ਹੋਈ ਕਿਉਂਕਿ ਹੁਣ ਉਹ ਆਪਣੇ ਹਾਣ ਦੇ ਬੱਚਿਆਂ ਤੋਂ ਜ਼ਿਆਦਾ ਪਿੱਛੇ ਨਹੀਂ ਸੀ। ਉਹ ਹੁਣ ਤੀਜੀ ਜਮਾਤ ਵਿਚ ਸੀ। ਦੀਦੀ ਨੇ ਇਸ ਗੱਲ ਦਾ ਖ਼ਾਸ ਧਿਆਨ ਰਖਿਆ ਕਿ ਦੂਸਰੇ ਬੱਚੇ ਜੋਜ਼ ਨੂੰ ਨਾ ਚਿੜਾਉਣ ਜਾਂ ਤੰਗ ਨਾ ਕਰਨ। ਦੀਦੀ ਦੀ ਗੱਲ ਸਾਰੇ ਮੰਨਦੇ ਸਨ। ਉਹ ਕਦੇ ਬੱਚਿਆਂ ਨੂੰ ਝਿੜਕਦੀ ਨਹੀਂ ਸੀ ਬਲਕਿ ਕਹਾਣੀਆਂ ਤੇ ਕਵਿਤਾਵਾਂ ਰਾਹੀਂ ਉਹਨਾਂ ਨੂੰ ਸਚਿਆਰਤਾ ਦਾ ਸਬਕ ਸਿਖਾਉਂਦੀ। ਦੋ ਸਾਲ ਦੇ ਅੰਦਰ-ਅੰਦਰ ਜੋਜ਼ ਨੇ ਅੰਗਰੇਜ਼ੀ ਤੇ ਮਰਾਠੀ ਪੜ੍ਹਨੀ ਤੇ ਲਿਖਣੀ ਸਿੱਖ ਲਈ। ਉਸ ਨੂੰ ਗਣਿਤ (ਹਿਸਾਬ) ਵੀ ਬਹੁਤ ਰੋਚਿਕ ਲੱਗਦਾ ਸੀ। ਪਰ ਜਿਸ ਵਿਸ਼ੇ ਨੂੰ ਉਹ ਸਭ ਤੋਂ ਜ਼ਿਆਦਾ ਪਸੰਦ ਕਰਦਾ ਸੀ, ਉਹ ਸੀ ਇਤਿਹਾਸ। ਜਦੋਂ ਦੀਦੀ ਉਹਨਾਂ ਮਹਾਨ ਰਾਜਿਆਂ ਅਤੇ ਬਹਾਦਰ ਯੋਧਿਆਂ ਦੇ ਕਿੱਸੇ ਬਿਆਨ ਕਰਦੀ, ਜਿਹਨਾਂ ਨੇ ਮਾਂ-ਭੂਮੀ ਲਈ ਆਪਣਾ ਸਭ ਕੁਝ ਵਾਰ ਦਿੱਤਾ, ਤਾਂ ਜੋਜ਼ ਉਹਨਾਂ ਨੂੰ ਪੂਰੇ ਧਿਆਨ ਨਾਲ ਸੁਣਦਾ।

ਅਬਰਾਹਿਮ ਲਿੰਕਨ, ਜੋ ਇਕ ਗਰੀਬ ਪਰਿਵਾਰ ਵਿਚੋਂ ਸੀ ਅਤੇ ਲੱਕੜਾਂ ਕੱਟਣ ਵਿਚ ਵੀ ਸ਼ਰਮ ਮਹਿਸੂਸ ਨਹੀਂ ਸੀ ਕਰਦਾ, ਦੀ ਕਹਾਣੀ ਜੋਜ਼ ਦੀ ਮਨਪਸੰਦ ਕਹਾਣੀ ਸੀ। ਦੀਦੀ ਬੱਚਿਆਂ ਨੂੰ ਸਿੱਖਿਆ ਦਿੰਦੀ ਕਿ ਇਮਾਨਦਾਰੀ ਨਾਲ ਕੀਤਾ ਕੋਈ ਵੀ ਕੰਮ ਜਾਂ ਧੰਦਾ ਬੁਰਾ ਜਾਂ ਛੋਟਾ ਨਹੀਂ ਹੁੰਦਾ। ਇਸ ਲਈ ਸਾਨੂੰ ਹਰ ਕੰਮ ਪੂਰੀ ਇਮਾਨਦਾਰੀ ਨਾਲ ਕਰਨਾ ਚਾਹੀਦਾ ਹੈ। ਜੋਜ਼ ਇਸ ਗੱਲ ਤੋਂ ਪ੍ਰਭਾਵਿਤ ਹੋਇਆ ਅਤੇ ਉਸ ਨੇ ਸਕੂਲ ਜਾਣ ਤੋਂ ਪਹਿਲਾਂ ਅਤੇ ਬਾਅਦ ਵਿਚ ਸਮੁੰਦਰ 'ਤੇ ਆਪਣੇ ਪਿਤਾ ਦੀ ਮਦਦ ਕਰਨੀ ਜਾਰੀ ਰੱਖੀ। ਕਈ ਵਾਰ ਉਸ ਦੇ ਦੋਸਤ ਉਸ ਨੂੰ ਕੇਵਲ ਲੂੰਗੀ ਪਾਈ ਸਮੁੰਦਰ 'ਤੇ ਆਪਣੇ ਪਿਤਾ ਦੀ ਮਦਦ ਕਰਦੇ ਵੇਖਦੇ ਤਾਂ ਉਸ 'ਤੇ ਹੱਸਦੇ। ਪਰ ਨਾਲ ਹੀ ਉਹ ਜਦੋਂ ਉਸ ਨੂੰ ਸਮੁੰਦਰ ਵਿਚ ਬੇਖ਼ੌਫ਼ ਤੈਰਦੇ ਅਤੇ ਚੁੱਭੀਆਂ ਮਾਰਦੇ ਤੱਕਦੇ ਤਾਂ ਉਸ ਦੀ ਪ੍ਰਸ਼ੰਸਾ ਕਰਨ ਤੋਂ ਨਾ ਰਹਿ



ਦੋ ਸਾਲ ਦੇ ਅੰਦਰ-ਅੰਦਰ ਜੋਜ਼ ਨੇ ਅੰਗਰੇਜ਼ੀ ਤੇ
ਮਰਾਠੀ ਪੜ੍ਹਨੀ ਤੇ ਲਿਖਣੀ ਸਿੱਖ ਲਈ।

ਸਕਦੇ। ਭਾਵੇਂ ਉਹ ਸਭ ਉਸ ਦੇ ਹਾਣ ਦੇ ਹੀ ਸਨ ਪਰ ਬਹੁਤ ਸਾਰੇ ਬੱਚਿਆਂ ਨੂੰ ਤੈਰਨਾ ਵੀ ਨਹੀਂ ਸੀ ਆਉਂਦਾ। ਸ਼ੁਰੂ ਵਿਚ ਜਦੋਂ ਉਸ ਦੇ ਦੋਸਤ ਉਸ ਦਾ ਮਖ਼ੌਲ ਉਡਾਉਂਦੇ ਤਾਂ ਜੋਜ਼ ਬਹੁਤ ਪਰੇਸ਼ਾਨ ਹੁੰਦਾ। ਪਰ ਜਦੋਂ ਉਹ ਉਸ ਨੂੰ ਆ ਕੇ ਕਹਿੰਦੇ, "ਜੋਜ਼ ਸਾਨੂੰ ਇੱਕ ਵੱਡਾ ਘੋਗਾ ਲਿਆ ਦੇ", ਜਾਂ "ਜੋਜ਼ ਕੀ ਤੂੰ ਮੈਨੂੰ ਮੇਰੇ ਘੋਗਾ-ਭੰਡਾਰ ਵਾਸਤੇ ਇਕ ਸਿਤਾਰਾ ਮੱਛੀ ਲਿਆ ਦੇਵੇਂਗਾ ?" ਤਾਂ ਉਹ ਸਮੁੰਦਰ ਵਿਚ ਡੂੰਘਾ ਗੋਤਾ ਮਾਰਦਾ ਅਤੇ ਉਹਨਾਂ ਲਈ ਇਕ ਘੋਗਾ ਲੈ ਕੇ ਬਾਹਰ ਨਿਕਲਦਾ। ਉਸ ਸਮੇਂ ਉਹ ਬਹੁਤ ਮਾਣ ਮਹਿਸੂਸ ਕਰਦਾ। ਹੌਲੀ-ਹੌਲੀ ਉਸ ਨੇ ਸਕੂਲ ਵਿਚ ਬਹੁਤ ਸਾਰੇ ਦੋਸਤ ਬਣਾ ਲਏ।

ਪਰ ਦੀਦੀ ਉਸ ਦੀ ਸਭ ਤੋਂ ਵਧੀਆ ਦੋਸਤ ਰਹੀ।

ਇਕ ਦਿਨ ਉਹਨਾਂ ਦੀ ਵਿਗਿਆਨ-ਅਧਿਆਪਕਾ ਜਮਾਤ ਵਿਚ ਕੁਝ ਘੋਗੇ ਅਤੇ ਜੜ੍ਹੀ-ਬੂਟੀਆਂ ਲੈ ਕੇ ਆਈ।

"ਕੀ ਤੁਸੀਂ ਜਾਣਦੇ ਹੋ—ਇਹ ਕੀ ਹਨ ?" ਉਸ ਨੇ ਉਹਨਾਂ ਨੂੰ ਉਹ ਹਰੀ, ਮਖਮਲੀ ਡੰਡਲ ਵਿਖਾਉਂਦਿਆਂ ਪੁੱਛਿਆ। ਕਿਸੇ ਨੇ ਕੋਈ ਜਵਾਬ ਨਾ ਦਿੱਤਾ।

"ਕੋਈ ਨਹੀਂ ਜਾਣਦਾ ?" ਉਸ ਨੇ ਪੁੱਛਿਆ।

"ਇਹ ਸਮੁੰਦਰੀ ਬੂਟੀਆਂ ਹਨ ਅਤੇ ਸਮੁੰਦਰ ਦੇ ਕੰਢੇ ਛੋਟੇ-ਛੋਟੇ ਚਟਾਨੀ ਛੱਪੜਾਂ ਵਿਚ ਮਿਲਦੀਆਂ ਹਨ।" ਜੋਜ਼ ਨੇ ਪੂਰੇ ਵਿਸ਼ਵਾਸ ਨਾਲ ਜਵਾਬ ਦਿੱਤਾ।

"ਤੂੰ ਬਿਲਕੁਲ ਠੀਕ ਕਿਹਾ ਜੋਜ਼, ਸ਼ਾਬਾਸ਼। ਪਰ ਤੈਨੂੰ ਇਹਨਾਂ ਬਾਰੇ ਕਿਵੇਂ ਪਤਾ ?" ਅਧਿਆਪਕਾ ਨੇ ਪੁੱਛਿਆ।

"ਮੈਡਮ, ਮੇਰੇ ਕੋਲ ਇਹ ਬਹੁਤ ਸਾਰੀਆਂ ਹਨ ਅਤੇ ਕਈ ਕਿਸਮਾਂ ਦੀਆਂ ਵੀ। ਮੇਰੇ ਦੋਸਤ ਸਾਹਿਬਾ ਨੇ ਮੈਨੂੰ ਇਹਨਾਂ ਬਾਰੇ ਬਹੁਤ ਕੁਝ ਦੱਸਿਆ ਸੀ।" ਜੋਜ਼ ਨੇ ਕਿਹਾ।

"ਕੀ ਤੂੰ ਮੈਨੂੰ ਉਹ ਸਭ ਦਿਖਾਵੇਂਗਾ ? ਅਸੀਂ ਸਕੂਲ ਵਿਚ ਇਕ ਛੋਟੀ ਜਿਹੀ ਜਲਜੀਵਸ਼ਾਲਾ ਅਤੇ ਅਜਾਇਬਘਰ ਬਣਾ ਸਕਦੇ ਹਾਂ। ਕੀ ਤੂੰ ਉਹਨਾਂ ਨੂੰ ਲੈ ਆਵੇਂਗਾ ?" ਅਧਿਆਪਕਾ ਨੇ ਪੁੱਛਿਆ।

ਜੋਜ਼ ਹਿਚਕਿਚਾਇਆ। ਉਹ ਆਪਣੇ ਖ਼ਜ਼ਾਨੇ ਤੋਂ ਵੱਖ ਨਹੀਂ ਹੋਣਾ ਚਾਹੁੰਦਾ ਸੀ। ਉਸ ਨੇ ਬੜੇ ਪਿਆਰ ਨਾਲ ਉਸ ਨੂੰ ਇਕੱਠਾ ਕੀਤਾ ਸੀ ਤੇ ਆਪਣੇ ਸਾਹਿਬਾ ਨੂੰ ਵਿਖਾਉਣਾ ਚਾਹੁੰਦਾ ਸੀ। ਉਹ ਨਹੀਂ ਸੀ ਜਾਣਦਾ ਕਿ ਉਹ ਕੀ ਜਵਾਬ ਦੇਵੇ।

ਉਸ ਦੀ ਝਿਜਕ ਵੇਖਦੇ ਹੋਏ ਅਧਿਆਪਕਾ ਨੇ ਉਸ ਨੂੰ ਤਸੱਲੀ ਦਿੱਤੀ. "ਜੇ ਤੂੰ ਉਹਨਾਂ ਨੂੰ ਸਾਡੇ ਸਕੂਲ ਵਾਸਤੇ ਨਹੀਂ ਦੇਣਾ ਚਾਹੁੰਦਾ ਤਾਂ ਅਸੀਂ ਤੇਰੇ ਕੋਲੋਂ ਨਹੀਂ ਲਵਾਂਗੇ। ਪਰ ਤੂੰ ਘੱਟੋ-ਘੱਟ ਸਾਰੇ ਬੱਚਿਆਂ ਨੂੰ ਵਿਖਾ ਤਾਂ ਸਕਦਾ ਏਂ ?"

ਇਸ ਤੋਂ ਪਹਿਲਾਂ ਕਿ ਜੋਜ਼ ਕੋਈ ਜਵਾਬ ਦਿੰਦਾ, ਘੰਟੀ ਵਜ ਗਈ ਅਤੇ ਸਾਰੇ ਬੱਚੇ ਖੇਡ-ਪੀਰੀਅਡ ਲਈ ਚਲੇ ਗਏ।

ਜੋਜ਼ ਇਕ ਚੰਗਾ ਤੈਰਾਕ ਸੀ ਪਰ ਉਹ ਦੂਸਰੀਆਂ ਖੇਡਾਂ ਨਹੀਂ ਸੀ ਖੇਡ ਸਕਦਾ। ਪੜ੍ਹਾਈ ਦੀ ਤਰ੍ਹਾਂ ਦੀਦੀ ਨੇ ਖੇਡਾਂ ਵਿਚ ਵੀ ਉਸ ਦਾ ਉਤਸ਼ਾਹ ਵਧਾਇਆ। ਦੀਦੀ ਦੇ ਉਤਸ਼ਾਹ ਸਦਕੇ ਉਸ ਨੇ 'ਖੋਹ-ਖੋਹ' ਅਤੇ 'ਕਬੱਡੀ' ਸਿੱਖ ਲਈ ਅਤੇ ਇਕ ਚੰਗਾ ਖਿਡਾਰੀ ਬਣ ਗਿਆ।

ਇਕ ਦਿਨ ਜਦੋਂ ਉਹ ਸਕੂਲ ਆਇਆ ਤਾਂ ਗੋਪੂ ਨੇ ਪੁੱਛਿਆ, "ਉਏ ਜੋਜ਼ ਕੀ ਤੂੰ ਵੀ ਗੋਆ ਦੇ ਮੇਲੇ ਜਾਵੇਂਗਾ ?" ਉਹਨੀਂ ਦਿਨੀਂ ਸਭ ਲੋਕ ਗੋਆ ਦੇ ਮੇਲੇ ਜਾਣ ਲਈ ਉਤਾਵਲੇ ਹੋਏ ਫਿਰਦੇ ਸਨ।

"ਮੈਂ ਨਹੀਂ ਜਾਂਦਾ। ਮੈਂ ਉਹ ਕਦੇ ਨਹੀਂ ਵੇਖਿਆ," ਜੋਜ਼ ਨੇ ਉਹਨਾਂ ਨੂੰ ਦੱਸਿਆ।

"ਕੀ ! ਤੂੰ ਕਦੇ ਇਹ ਮੇਲਾ ਨਹੀਂ ਵੇਖਿਆ ?" ਅਸ਼ੋਕ ਹੈਰਾਨ ਸੀ।

"ਓਹੋ ! ਤੈਨੂੰ ਜ਼ਰੂਰ ਜਾਣਾ ਚਾਹੀਦਾ ਏ। ਬਹੁਤ ਮਜ਼ਾ ਆਉਂਦਾ ਏ। ਵੱਡਾ ਰਾਜਾ ਮੋਮੋ ਜਲਸੇ ਵਿਚ ਆਪਣੇ ਸਿਪਾਹੀਆਂ ਅਤੇ ਖ਼ੂਬਸੂਰਤ



ਉਸ ਨੇ 'ਖੋਹ-ਖੋਹ' ਅਤੇ 'ਕਬੱਡੀ' ਸਿੱਖ ਲਈ ਅਤੇ ਇਕ ਚੰਗਾ ਖਿਡਾਰੀ ਬਣ ਗਿਆ।

ਰਾਣੀ ਨਾਲ ਆਉਂਦਾ ਹੈ। ਉਹ ਸਭ ਨੱਚਦੇ ਤੇ ਗਾਉਂਦੇ ਨੇ। ਉਸ ਪਿੱਛੋਂ ਇਕ ਸ਼ਾਨਦਾਰ ਆਤਸ਼ਬਾਜੀ ਹੁੰਦੀ ਹੈ ਅਤੇ ਖਾਣ ਨੂੰ ਵਧੀਆ-ਵਧੀਆ ਚੀਜ਼ਾਂ," ਅਸ਼ੋਕ ਦੱਸਦਾ ਗਿਆ।

"ਪਰ ਮੈਂ ਨਹੀਂ ਜਾ ਸਕਦਾ। ਮੇਰੀ ਬੇਬੇ ਤੇ ਬਾਪੂ ਤੇ ਸਾਡੇ ਆਂਢ-ਗੁਆਂਢ ਚੋਂ ਕਦੇ ਵੀ ਕੋਈ ਨਹੀਂ ਗਿਆ। ਪਰ ਤੇਰੀਆਂ ਗੱਲਾਂ ਸੁਣ ਕੇ ਮੇਰਾ ਵੀ ਜਾਣ ਨੂੰ ਜੀਅ ਕਰਦਾ ਏ," ਜੋਜ਼ ਨੇ ਸੁਪਨਾ ਦੇਖਦਿਆਂ ਕਿਹਾ।

"ਜੋਜ਼, ਮੈਂ ਤੈਨੂੰ ਲੈ ਕੇ ਜਾਵਾਂਗੀ," ਦੀਦੀ ਨੇ ਕਿਹਾ।

"ਸੱਚ ਦੀਦੀ ?" ਉਸ ਦੀਆਂ ਅੱਖਾਂ ਚਮਕ ਉੱਠੀਆਂ। ਪਰ ਉਸ ਨੂੰ ਅਚਾਨਕ ਕੁਝ ਅਹਿਸਾਸ ਹੋਇਆ ਅਤੇ ਉਸ ਨੇ ਕਿਹਾ, "ਨਹੀਂ, ਮੈਂ ਤੁਹਾਨੂੰ ਕੋਈ ਤਕਲੀਫ਼ ਨਹੀਂ ਦੇਣੀ ਚਾਹੁੰਦਾ ?"

"ਕੋਈ ਤਕਲੀਫ਼ ਨਹੀਂ ਏ, ਮੈਂ ਆਪਣੇ ਭਰਾ ਦੀ ਕਾਰ ਵਿਚ ਜਾ ਰਹੀ ਹਾਂ ਅਤੇ ਤੂੰ ਆਸਾਨੀ ਨਾਲ ਉਸ ਵਿਚ ਬੈਠ ਸਕਦਾ ਏਂ।" ਦੀਦੀ ਨੇ ਵਿਸ਼ਵਾਸ ਦਿਵਾਇਆ।



# ਮੇਲੇ ਵਿਚ

ਜੋਜ਼ ਨੂੰ ਆਪਣੇ ਮਾਪਿਆਂ ਤੋਂ ਆਗਿਆ ਲੈਣ ਵਿਚ ਕੋਈ ਪ੍ਰੇਸ਼ਾਨੀ ਨਾ ਹੋਈ। ਉਹ ਬਿਲਕੁਲ ਤਿਆਰ ਸੀ ਜਦੋਂ ਦੀਦੀ ਕਾਰ ਲੈ ਕੇ ਪਹੁੰਚੀ। ਦੋ ਘੰਟੇ ਦੇ ਸਫ਼ਰ ਮਗਰੋਂ ਉਹ ਦੀਦੀ ਦੇ ਦੋਸਤ ਦੇ ਘਰ ਪਹੁੰਚ ਗਏ ਜਿਥੇ ਉਹਨਾਂ ਦੇ ਘਰ ਦੇ ਛੱਜੇ ਤੋਂ ਉਹ ਜਲੂਸ ਵੇਖ ਸਕਦੇ ਸਨ। ਆਲੇ-ਦੁਆਲੇ ਜੋਸ਼ੀਲਾ ਮਾਹੌਲ ਸੀ। ਗਲੀਆਂ ਵਿਚ ਭੀੜ-ਭੜੱਕਾ ਸੀ। ਲੋਕ ਸਭ ਤੋਂ ਵਧੀਆ ਪੋਸ਼ਾਕਾਂ ਪਹਿਨ ਕੇ ਆਏ ਸਨ। ਮੇਲੇ ਦਾ ਜਲੂਸ ਸ਼ੁਰੂ ਹੋਣ ਦੇ ਨਾਲ ਹੀ ਜੋਸ਼ ਸਿਖ਼ਰ 'ਤੇ ਪੁੱਜ ਗਿਆ। ਗਾਇਕਾਂ ਤੇ ਨਰਤਕਾਂ ਦੀਆਂ ਟੋਲੀਆਂ ਆ ਗਈਆਂ। ਕਾਲੇ ਕਪੜੇ ਤੇ ਟੋਪ ਪਾਈ ਲੜਕੇ "ਆਗੇ ਪੋਰੀ" ਗਾ ਰਹੇ ਸਨ। ਕੁੜੀਆਂ, ਜਿਨ੍ਹਾਂ ਨੇ ਆਪਣੇ ਵਾਲਾਂ ਵਿਚ ਖ਼ੂਬਸੂਰਤ ਫੁੱਲ ਟੰਗੇ ਹੋਏ ਸਨ, ਆਪਣੀਆਂ ਰੰਗ-ਬਰੰਗੀਆਂ ਸਕਰਟਾਂ ਨੂੰ ਲਹਿਰਾ ਰਹੀਆਂ ਸਨ। ਦਰਸ਼ਕ ਤਾਲ ਦੇ ਨਾਲ-ਨਾਲ ਤਾੜੀਆਂ ਮਾਰ ਰਹੇ ਸਨ।

ਉਸ ਤੋਂ ਬਾਅਦ ਇਕ ਹੋਰ ਨਰਤਕਾਂ ਦੀ ਟੋਲੀ ਗੋਆ ਦਾ ਲੋਕ-ਨਾਚ 'ਢੇਕਨੀ' ਨੱਚਦੀ ਹੋਈ ਆਈ। ਉਹਨਾਂ ਦੇ ਮਗਰ ਇਕ ਹੋਰ ਨਰਤਕਾਂ ਦੀ ਟੋਲੀ ਆਈ। ਇਕ ਤੋਂ ਬਾਅਦ ਇਕ, ਨਰਤਕਾਂ ਦੀਆਂ ਟੋਲੀਆਂ ਰੰਗ ਤੇ ਲਾਲ ਬਿਖੇਰਦੀਆਂ ਆਈਆਂ।

ਖੁਸ਼ੀ ਵਿਚ ਨੱਚਦੇ-ਗਾਉਂਦੇ ਨਰਤਕਾਂ ਦੇ ਜਲੂਸ ਨੂੰ ਵੇਖ ਕੇ ਜੋਜ਼ ਟੁੰਬਿਆ ਗਿਆ। ਜਿਉਂ-ਜਿਉਂ ਤਾਲ ਦਾ ਜੋਸ਼ ਵਧਦਾ ਗਿਆ ਦਰਸ਼ਕਾਂ ਵਿਚ ਹਰ ਕੋਈ ਤਾੜੀਆਂ ਮਾਰਨ ਲੱਗਾ ਤੇ ਤਾਲ ਦੇ ਨਾਲ ਝੂਮ ਉਠਿਆ। ਜਿਉਂ ਹੀ ਰਾਜੇ ਦੇ ਆਉਣ ਦਾ ਐਲਾਨ ਕੀਤਾ ਗਿਆ, ਸਭ ਨੇ ਆਪਣਾ ਧਿਆਨ ਉਸ ਵੱਡੇ ਜਲੂਸ ਵਲ ਕਰ ਲਿਆ ਜਿਸ ਵਿਚ ਰਾਜਾ ਮੋਮੋ ਅਤੇ ਰਾਣੀ ਗਾ ਰਹੇ ਸਨ। ਰਾਜੇ ਨੇ ਇਕ ਸ਼ਾਨਦਾਰ ਭੂਰੇ ਰੰਗ ਦਾ ਚਮਕੀਲਾ ਚੋਗਾ, ਜਿਸ ਦੇ ਉਤੇ ਸੁਨਹਿਰੀ ਕਢਾਈ ਕੀਤੀ ਹੋਈ ਸੀ, ਪਾਇਆ ਹੋਇਆ ਸੀ ਅਤੇ ਰਾਣੀ ਨੇ ਚਾਂਦੀ ਦੀ ਕਢਾਈ ਵਾਲੀ ਗੁਲਾਬੀ ਪੋਸ਼ਾਕ ਪਾਈ ਹੋਈ ਸੀ। ਦੋਹਾਂ ਦੇ ਸਿਰ 'ਤੇ ਤਾਜ ਪਾਏ ਹੋਏ ਸਨ। ਰਾਜੇ ਦੇ ਹੱਥ ਵਿਚ ਸੁਨਹਿਰੀ

ਰਾਜ-ਡੰਡਾ ਸੀ। ਅਚਾਨਕ ਭੀੜ ਵਿਚੋਂ ਕੋਈ ਚੀਕਿਆ, "ਪੁਰਤਗਾਲੀ ਤਾਨਾਸ਼ਾਹ, ਮੁਰਦਾਬਾਦ! ਸਲਾਜ਼ਾਰ ਹਾਏ ! ਹਾਏ !! ਪੁਰਤਗਾਲੀਓ ਵਾਪਸ ਜਾਓ ! ਭਾਰਤ ਮਾਤਾ ਦੀ ਜੈ ! ਗਾਂਧੀ ਜੀ ਦੀ ਜੈ ! ਨਹਿਰੂ ਜੀ ਦੀ ਜੈ !" ਕਾਫ਼ੀ ਲੋਕ ਨਾਲ ਰਲ ਗਏ ਅਤੇ ਮਾਹੌਲ ਵਿਚ ਨਾਅਰੇ ਗੂੰਜ ਉਠੇ, "ਭਾਰਤ ਮਾਤਾ ਦੀ ਜੈ" ਅਤੇ "ਭਾਰਤ ਮਾਤਾ ਜੁਗ ਜੁਗ ਜੀਵੇ !" ਸਿਪਾਹੀਆਂ ਨੇ ਨਾਅਰੇ ਲਗਾਉਣ ਵਾਲੇ ਲੋਕਾਂ ਨੂੰ ਫੜਨ ਦੀ ਕੋਸ਼ਿਸ਼ ਕੀਤੀ ਅਤੇ ਭਾਜੜ ਮਚ ਗਈ। ਜੋਜ਼ ਨੇ ਵੇਖਿਆ ਲੋਕ ਆਪਣੇ ਬਚਾਓ ਲਈ ਇਧਰ-ਉਧਰ ਭੱਜ ਰਹੇ ਸਨ। ਅਚਾਨਕ ਜੋਜ਼ ਅੱਗੇ ਝੁਕਿਆ ਅਤੇ ਚੀਕਿਆ, "ਸਾਹਿਬਾ, ਸਾਹਿਬਾ!"

ਜਦੋਂ ਜੋਜ਼ ਨੇ ਛੱਜੇ ਤੋਂ ਛਾਲ ਮਾਰਨ ਦੀ ਕੋਸ਼ਿਸ਼ ਕੀਤੀ ਤਾਂ ਦੀਦੀ ਨੇ ਉਸ ਨੂੰ ਪਿੱਛੇ ਖਿੱਚ ਲਿਆ।

"ਦੀਦੀ, ਮੈਨੂੰ ਜਾਣ ਦਿਉ, ਮੈਂ ਸਾਹਿਬਾ ਨੂੰ ਵੇਖਿਆ ਏ। ਔਹ ਵੇਖੋ ! ਉਹ ਉਥੇ ਏ !" ਜੋਜ਼ ਨੇ ਇਸ਼ਾਰਾ ਕੀਤਾ। ਦੀਦੀ ਨੇ ਉਸ ਦਿਸ਼ਾ ਵੱਲ ਦੇਖਿਆ। ਇਕ ਲੰਮੇ ਬਰਕ-ਦਾੜ੍ਹੀ ਵਾਲੇ ਆਦਮੀ ਨੇ ਹੱਥ ਹਿਲਾ ਕੇ ਇਸ਼ਾਰਾ ਕੀਤਾ।

"ਦੇਖੋ, ਉਹ ਮੈਨੂੰ ਬੁਲਾ ਰਿਹਾ ਏ," ਜੋਜ਼ ਨੇ ਆਪਣੇ ਆਪ ਨੂੰ ਛੁਡਾਉਣ ਦੀ ਕੋਸ਼ਿਸ਼ ਕੀਤੀ।

"ਕੀ ਤੈਨੂੰ ਯਕੀਨ ਏ ਕਿ ਉਹ ਤੇਰਾ ਸਾਹਿਬਾ ਏ ?"

"ਹਾਂ, ਹਾਂ ! ਰੱਬ ਦੀ ਸੌਂਹ। ਉਹ ਮੇਰਾ ਸਾਹਿਬਾ ਏ," ਜੋਜ਼ ਨੇ ਦਿਲ ਤੇ ਕਰਾਸ ਦਾ ਨਿਸ਼ਾਨ ਬਣਾਉਂਦੇ ਹੋਏ ਕਿਹਾ।

"ਇਹ ਕਿਵੇਂ ਹੋ ਸਕਦਾ ਏ ? ਇਕ ਮਸ਼ਹੂਰ..." ਦੀਦੀ ਠੀਕ ਸਮੇਂ ਤੇ ਰੁਕ ਗਈ, ਕਿਉਂਕਿ ਬਾਕੀ ਲੋਕ ਸੁਣ ਰਹੇ ਸਨ ਅਤੇ ਥੱਲੇ ਵੱਲ ਦੇਖ ਰਹੇ ਸਨ। ਉਸ ਨੇ ਜੋਜ਼ ਨੂੰ ਪੁੱਛਿਆ, "ਤੂੰ ਉਸ ਨੂੰ ਕਿਵੇਂ ਜਾਣਦਾ ਏਂ ?"

"ਸਾਹਿਬਾ ਮੇਰਾ ਸਭ ਤੋਂ ਚੰਗਾ ਦੋਸਤ ਏ। ਉਸ ਨੇ ਹੀ ਮੈਨੂੰ ਘੋਗਿਆਂ, ਸੰਖਾਂ ਅਤੇ ਮੱਛੀਆਂ ਬਾਰੇ ਬਹੁਤ ਸਾਰੀਆਂ ਗੱਲਾਂ ਦੱਸੀਆਂ ਨੇ। ਉਸ ਨੇ ਮੈਨੂੰ ਮੇਰੇ ਖ਼ਜ਼ਾਨੇ ਵਾਸਤੇ, "ਡੌਂਗ-ਵਾਲ੍ਰਕ" ਵੀ ਦਿੱਤਾ। ਉਸ ਨੇ ਵਾਅਦਾ ਕੀਤਾ ਸੀ ਕਿ ਉਹ ਮੇਰਾ ਖ਼ਜ਼ਾਨਾ ਦੇਖਣ ਆਵੇਗਾ। ਉਹ ਆ ਗਿਆ ਏ। ਮੈਂ ਉਸ ਨੂੰ ਜ਼ਰੂਰ ਮਿਲਾਂਗਾ," ਜੋਜ਼ ਨੇ ਜ਼ਿੱਦ ਕੀਤੀ।

"ਇਹ ਕਿਸ ਤਰ੍ਹਾਂ ਹੋ ਸਕਦਾ ਏ ?" ਦੀਦੀ ਸੋਚੀਂ ਪੈ ਗਈ। "ਸੁਤੰਤਰਤਾ ਸੰਗਰਾਮੀ, ਉਸ ਦਾ ਚਚੇਰਾ ਭਰਾ, ਮੰਗੇਸ਼ ਪਾਈ ਜੋਜ਼ ਦਾ ਦੋਸਤ, ਸਾਹਿਬਾ ਕਿਵੇਂ ਹੋ ਸਕਦਾ ਏ ? ਉਹ ਤਾਂ ਫਰਾਰ ਸੀ। ਪੁਰਤਗਾਲੀ ਪੁਲਿਸ ਉਸ ਨੂੰ ਫੜਨ ਦੀ ਪੂਰੀ ਕੋਸ਼ਿਸ਼ ਕਰ ਰਹੀ ਸੀ। ਪਰ ਇਕ ਚਲਾਕ ਲੂੰਬੜ ਦੀ ਤਰ੍ਹਾਂ ਉਹ ਹਰ ਵਾਰੀ ਉਹਨਾਂ ਨੂੰ ਚਕਮਾ ਦੇ ਜਾਂਦਾ ਸੀ। ਹੁਣ ਤੱਕ ਉਹ ਲੋਕ-ਕਥਾ ਦੀ ਤਰ੍ਹਾਂ ਪ੍ਰਸਿੱਧ ਹੋ ਗਿਆ ਸੀ। ਸਭ ਆਜ਼ਾਦੀ-ਪਸੰਦ

ਲੋਕ ਉਸ ਨੂੰ ਨਾਇਕ ਦੀ ਤਰ੍ਹਾਂ ਪੂਜਦੇ ਸਨ। ਅਤੇ ਇਧਰ ਇਹ ਨਿੱਕਾ ਜਿਹਾ ਬੱਚਾ ਜੋਜ਼ ਕਸਮ ਖਾ ਰਿਹਾ ਸੀ ਕਿ ਸਾਹਿਬਾ ਉਸ ਦਾ ਸਭ ਤੋਂ ਚੰਗਾ ਦੋਸਤ ਏ। ਉਹ ਜ਼ਰੂਰ ਉਥੇ ਕਿਸੇ ਜ਼ਰੂਰੀ ਕੰਮ ਆਇਆ ਹੋਵੇਗਾ।" ਦੀਦੀ ਕਾਰਣ ਲੱਭ ਰਹੀ ਸੀ।

"ਤੁਸੀਂ ਕੀ ਸੋਚ ਰਹੇ ਹੋ, ਦੀਦੀ ? ਮੈਂ ਤੁਹਾਨੂੰ ਸੱਚ ਕਹਿ ਰਿਹਾ ਹਾਂ। ਪਲੀਜ਼, ਮੈਨੂੰ ਜਾਣ ਦਿਓ। ਮੈਂ ਚਾਹੁੰਦਾ ਹਾਂ ਕਿ ਉਹ ਮੇਰਾ ਖ਼ਜ਼ਾਨਾ ਵੇਖਣ। ਮੈਨੂੰ ਜਾ ਕੇ ਉਹਨਾਂ ਨੂੰ ਜ਼ਰੂਰ ਫੜਨਾ ਚਾਹੀਦਾ ਏ।" ਜੋਜ਼ ਨੇ ਆਪਣੇ ਆਪ ਨੂੰ ਛੁਡਾਉਣ ਦੀ ਕੋਸ਼ਿਸ਼ ਕੀਤੀ।

"ਤੂੰ ਉਸ ਨੂੰ ਮਿਲ ਸਕਦਾ ਏਂ। ਪਰ ਹਾਲੇ ਨਹੀਂ। ਜੇ ਉਹ ਤੇਰਾ ਦੋਸਤ ਏ ਤਾਂ ਉਹ ਜ਼ਰੂਰ ਜਾਣਦਾ ਹੋਵੇਗਾ ਕਿ ਤੂੰ ਰੋਜ਼ ਸਵੇਰੇ ਸਮੁੰਦਰ ਕੰਢੇ ਜਾਂਦਾ ਏਂ। ਉਹ ਤੈਨੂੰ ਕੱਲ੍ਹ ਉਥੇ ਮਿਲੇਗਾ," ਦੀਦੀ ਨੇ ਵਿਸ਼ਵਾਸ ਦਿਵਾਇਆ।

"ਤੂੰ ਉਹਨੂੰ ਇਸ ਸਮੇਂ ਇਸ ਭੀੜ 'ਚ ਨਹੀਂ ਲੱਭ ਸਕਦਾ, ਠੀਕ ਏ ਨਾ ? ਦੇਖ ਗਲੀਆਂ ਵਿਚ ਕੀ ਹੋ ਰਿਹਾ ਏ।" ਦੀਦੀ ਨੇ ਦਲੀਲ ਨਾਲ ਕਿਹਾ।

ਅਮਨ-ਅਮਾਨ ਬਹਾਲ ਕਰਨ ਦੀ ਥਾਂ ਪੁਰਤਗਾਲੀ ਸਿਪਾਹੀਆਂ ਨੇ ਲੋਕਾਂ ਨੂੰ ਜ਼ਬਰਦਸਤੀ ਧੱਕੇ ਮਾਰੇ ਅਤੇ ਕਈਆਂ ਨੂੰ ਲਾਠੀਆਂ ਨਾਲ ਕੁੱਟਿਆ। ਜੋਜ਼, ਦੀਦੀ ਅਤੇ ਉਸ ਦੇ ਸਾਥੀ ਸੁਰੱਖਿਅਤ ਸਨ ਕਿਉਂਕਿ ਉਹ ਆਪਣੇ ਇਕ ਦੋਸਤ ਦੇ ਘਰ ਦੇ ਛੱਜੇ ਉਤੇ ਬੈਠੇ ਸਨ। ਥੋੜ੍ਹੀ ਦੇਰ ਬਾਅਦ ਸਭ ਸ਼ਾਂਤ ਹੋ ਗਿਆ। ਪਰ ਉਤਸਵ ਦਾ ਮਜ਼ਾ ਜਾਂਦਾ ਰਿਹਾ। ਦੀਦੀ ਤੇ ਉਸ ਦੇ ਦੋਸਤ ਪਰੇਸ਼ਾਨ ਸਨ। ਉਹਨਾਂ ਨੇ ਖਾਣੇ ਦਾ ਮਜ਼ਾ ਲੈਣ ਦੀ ਕੋਸ਼ਿਸ਼ ਕੀਤੀ ਅਤੇ ਜੋਜ਼ ਵਾਸਤੇ ਕੁਝ ਗੁਬਾਰੇ ਲੈ ਕੇ ਆਏ। ਦੀਦੀ ਦੇ ਦੋਸਤਾਂ ਨੇ ਉਸ ਦੇ ਮਾਪਿਆਂ ਵਾਸਤੇ ਕੁਝ ਮਠਿਆਈ ਬੰਨ੍ਹ ਦਿੱਤੀ। ਵਾਪਸੀ 'ਤੇ ਰਾਹ ਵਿਚ ਜੋਜ਼ ਨੇ ਦੀਦੀ ਨੂੰ ਪੁੱਛਿਆ, "ਸਿਪਾਹੀ ਲੋਕਾਂ ਨੂੰ ਕੁੱਟ ਕਿਉਂ ਰਹੇ ਸਨ ਜਦੋਂ ਉਹ 'ਜੁਗ-ਜੁਗ ਜੀਵੇ ਭਾਰਤ ਮਾਤਾ' ਦਾ ਨਾਅਰਾ ਲਾ ਰਹੇ ਸਨ ?"

ਦੀਦੀ ਨੇ ਸਮਝਾਇਆ, "ਸਾਡਾ ਗੋਆ ਹਾਲੇ ਵੀ ਪੁਤਰਗਾਲੀਆਂ ਦੇ ਕਬਜ਼ੇ ਹੇਠ ਏ। ਭਾਵੇਂ ਬਾਕੀ ਸਾਰਾ ਭਾਰਤ ਆਜ਼ਾਦ ਹੋ ਚੁੱਕਾ ਏ, ਅਸੀਂ ਹਾਲੇ ਤਕ ਆਜ਼ਾਦ ਨਹੀਂ ਹੋਏ। ਪੁਰਤਗਾਲੀ ਗੋਆ ਛੱਡ ਕੇ ਵਾਪਸ ਆਪਣੇ ਮੁਲਕ ਨਹੀਂ ਜਾਣਾ ਚਾਹੁੰਦੇ ਤੇ ਨਾ ਹੀ ਉਹ ਚਾਹੁੰਦੇ ਹਨ ਕਿ ਗੋਆ ਆਜ਼ਾਦ ਹੋ ਕੇ ਭਾਰਤ ਦਾ ਹਿੱਸਾ ਬਣ ਸਕੇ। ਇੰਜ ਅਸੀਂ ਆਪਣੇ ਭਰਾਵਾਂ-ਭੈਣਾਂ ਤੋਂ ਵੱਖ ਕੀਤੇ ਹੋਏ ਹਾਂ।"

"ਦੀਦੀ, ਪੁਰਤਗਾਲੀ ਭਾਰਤ ਕਦੋਂ ਤੇ ਕਿਉਂ ਆਏ ?" ਜੋਜ਼ ਨੇ ਪੁੱਛਿਆ।

"7 ਜੁਲਾਈ 1447 ਨੂੰ ਵਾਸਕੋ-ਡਾ-ਗਾਮਾ ਨੇ ਗੋਆ ਦੀ ਧਰਤੀ 'ਤੇ

ਆਪਣਾ ਕਦਮ ਰੱਖਿਆ ਸੀ। ਉਸ ਸਮੇਂ ਭਾਰਤ ਇਕ ਅਮੀਰ ਦੇਸ਼ ਸੀ ਅਤੇ ਵਿਦੇਸ਼ੀ ਵਪਾਰੀ ਇਸ ਵੱਲ ਖਿੱਚੇ ਜਾਂਦੇ ਸਨ। ਇਹ ਵਪਾਰੀ ਮਸਾਲੇ, ਕਪੜਾ, ਗਹਿਣੇ ਅਤੇ ਦਸਤਕਾਰੀ ਦਾ ਸੌਦਾ ਕਰਦੇ ਸਨ। ਇਸ ਤੋਂ ਇਲਾਵਾ ਗੋਆ ਦਾ ਇਕ ਹੋਰ ਲਾਭ ਸੀ ਕਿ ਉਹ ਬੰਦਰਗਾਹ ਵਾਲਾ ਸ਼ਹਿਰ ਸੀ ਅਤੇ ਸਮੁੰਦਰ ਰਾਹੀਂ ਵਪਾਰ ਕਰਨ ਦਾ ਚੰਗਾ ਸੋਮਾ ਸੀ। ਆਪਣੀ ਸਥਿਤੀ ਨੂੰ ਮਜਬੂਤ ਕਰਨ ਵਾਸਤੇ ਅਤੇ ਆਪਣੀ ਦੌਲਤ ਨੂੰ ਸੁਰੱਖਿਅਤ ਕਰਨ ਵਾਸਤੇ, ਉਹਨਾਂ ਨੇ ਫੌਜ ਰੱਖਣੀ ਸ਼ੁਰੂ ਕਰ ਦਿੱਤੀ। ਜਦੋਂ ਕਦੇ ਉਹ ਕਿਸੇ ਰਾਜੇ ਨੂੰ ਕਮਜ਼ੋਰ ਵੇਖਦੇ, ਉਸ ਉਤੇ ਫ਼ਤਹਿ ਪਾ ਲੈਂਦੇ। ਇਸ ਤਰ੍ਹਾਂ ਸਮਾਂ ਬੀਤਦਾ ਗਿਆ ਤੇ ਇਹਨਾਂ ਨੇ ਕਾਫ਼ੀ ਹਿੱਸੇ 'ਤੇ ਕਬਜ਼ਾ ਕਰ ਲਿਆ।"

"ਕੀ ਗੋਆ ਵਾਸੀਆਂ ਨੇ ਉਹਨਾਂ ਦਾ ਵਿਰੋਧ ਨਾ ਕੀਤਾ ?" ਮੋਹਨ ਭਾਈ ਨੇ ਪੁੱਛਿਆ।

"ਕੀਤਾ। ਪਰ ਪੁਰਤਗਾਲੀਆਂ ਦੀ ਸੰਗਠਿਤ ਅਤੇ ਪੂਰੀ ਤਰ੍ਹਾਂ ਲੈਸ ਫ਼ੌਜ ਦਾ ਉਹ ਸਾਹਮਣਾ ਨਾ ਕਰ ਸਕੇ। ਇਸ ਤਰ੍ਹਾਂ ਖ਼ੇਮਾ ਸੌਂਤੋ ਨੇ 29 ਜਨਵਰੀ 1788 ਦੇ ਸਮਝੌਤੇ ਅਨੁਸਾਰ ਪੇਰਨੇ, ਬਿਚੋਲਿਮ ਅਤੇ ਸੱਟਾਰੀ ਦੇ ਇਲਾਕੇ ਉਹਨਾਂ ਦੇ ਹਵਾਲੇ ਕਰ ਦਿੱਤੇ।

"1791 ਵਿਚ ਸੁਨਦੇਮ ਦੇ ਰਾਜੇ ਨੇ ਪੋਂਡਾ, ਕੁਏਪਮ, ਕਾਨਾਕੋਨਾ, ਸੈਂਗੁਐਮ ਵੀ ਉਹਨਾਂ ਨੂੰ ਦੇ ਦਿੱਤੇ," ਦੀਦੀ ਨੇ ਦੱਸਿਆ।

"ਦੀਦੀ, ਤੁਹਾਡੇ ਕਹਿਣ ਦਾ ਭਾਵ ਇਹ ਹੋਇਆ ਕਿ ਗੋਆ ਦੇ ਕਿਸੇ ਵੀ ਰਾਜੇ ਜਾਂ ਲੋਕਾਂ ਨੇ ਪੁਰਤਗਾਲੀਆਂ ਦੇ ਜ਼ਬਰ ਦਾ ਮੁਕਾਬਲਾ ਨਾ ਕੀਤਾ ?" ਜੋਜ਼ ਨੇ ਜਾਣਨਾ ਚਾਹਿਆ।

"ਉਨ੍ਹਾਂ ਨੇ ਜ਼ਰੂਰ ਕੀਤਾ। ਸਾਡੇ ਗੋਆ ਦੇ ਲੋਕ ਵੀ ਕਈ ਸਾਲਾਂ ਤੋਂ ਆਜ਼ਾਦੀ ਵਾਸਤੇ ਲੜ ਰਹੇ ਸਨ। ਅਸਲ ਵਿਚ 17ਵੀਂ ਸਦੀ ਤੋਂ ਹੀ, ਜਦੋਂ ਪੁਰਤਗਾਲੀਆਂ ਨੇ ਗੋਆ ਦੇ ਮੁੱਖ ਭਾਗ ਤੇ ਕਬਜ਼ਾ ਕਰ ਲਿਆ ਸੀ, ਸੱਟਾਰੀ ਵਰਗੀ ਜਗ੍ਹਾ 'ਤੇ, ਜਿੱਥੇ ਰਾਣਿਆਂ ਨੇ ਜਦੋਂ ਪੁਰਤਗਾਲੀਆਂ ਨੂੰ ਆਪਣੀ ਸਥਿਤੀ ਮਜ਼ਬੂਤ ਨਹੀਂ ਸੀ ਕਰਨ ਦਿੱਤੀ, ਫ਼ੌਜੀ ਵਿਦਰੋਹ ਹੁੰਦੇ ਰਹੇ ਸਨ।"

"ਮੈਨੂੰ ਯਾਦ ਹੈ ਮੈਂ ਇਤਿਹਾਸ ਦੀ ਕਿਤਾਬ ਵਿਚ ਰਾਣੇ ਦੇ ਵਿਦਰੋਹ ਬਾਰੇ ਪੜ੍ਹਿਆ ਸੀ।" ਮੋਹਨ ਭਾਈ ਨੇ ਕਿਹਾ।

"ਸਿਰਫ਼ ਰਾਣੇ ਹੀ ਨਹੀਂ, ਹੋਰ ਵੀ ਕਈ ਲੋਕ ਪੁਰਤਗਾਲੀਆਂ ਦੇ ਤਾਨਾਸ਼ਾਹ ਅਤੇ ਜ਼ਾਲਮਾਨਾ ਰਾਜ ਦੇ ਵਿਰੁੱਧ ਖੜ੍ਹੇ ਹੋਏ ਸਨ। ਦੋ ਮਸ਼ਹੂਰ ਪਾਦਰੀ ਦੇਅਤਨ ਫ਼ਰਾਂਸਿਸਕੋ ਅਤੇ ਅਨਟੋਨੀਓ ਗੋਨਸਾਲਵੇਜ਼ ਨੇ ਪੁਰਤਗਾਲ ਜਾ ਕੇ ਲੋਕਾਂ ਦੇ ਦੁੱਖੜੇ ਸੁਣਾਏ ਸਨ। ਪਰ ਕੋਈ ਹੁੰਗਾਰਾ ਨਾ ਮਿਲਿਆ। ਉਹਨਾਂ ਨੂੰ ਸਮਝ ਆ ਗਈ ਕਿ ਗੋਆ ਦੇ ਲੋਕਾਂ ਦੀਆਂ ਸਮੱਸਿਆਵਾਂ ਦਾ ਹੱਲ ਪੁਰਤਗਾਲੀਆਂ ਤੋਂ ਆਜ਼ਾਦੀ ਹੀ ਹੈ। ਕਈ ਹੋਰ ਪਾਦਰੀਆਂ, ਧਾਰਮਿਕ

ਨੇਤਾਵਾਂ ਅਤੇ ਇਥੋਂ ਤਕ ਕਿ ਸਿਪਾਹੀਆਂ ਨੇ ਵੀ ਉਹਨਾਂ ਦੇ ਵਿਚਾਰਾਂ ਵਿਚ ਹਾਂ ਮਿਲਾਈ। ਪੁਰਤਗਾਲੀਆਂ ਦੇ ਵਿਰੁੱਧ ਵਿਦਰੋਹ ਕਰਨ ਦੀ ਯੋਜਨਾ ਬਣਾਉਣ ਵਿਚ ਫ਼ਾਦਰ ਪਿੰਟੋ ਅੱਗੇ ਆਏ। ਪਰ ਉਹ ਯੋਜਨਾ ਇਕ ਗੱਦਾਰ ਅਫ਼ਸਰ ਅਨਟੋਨਿਉ ਤੋਸ਼ਕਾਨੂੰ ਨੇ ਜ਼ਾਹਰ ਕਰ ਦਿੱਤੀ। ਗਵਰਨਰ ਨੇ ਫ਼ੌਜੀ ਕਾਰਵਾਈ ਦਾ ਹੁਕਮ ਸੁਣਾਇਆ। ਸਤਾਰਾਂ ਪਾਦਰੀ ਅਤੇ ਪੰਜ ਫ਼ੌਜੀ ਅਫ਼ਸਰਾਂ ਸਮੇਤ ਸੰਤਾਲੀ ਵਿਅਕਤੀਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਉਹਨਾਂ ਨੂੰ ਸਖ਼ਤ ਸਜ਼ਾ ਦਿੱਤੀ ਗਈ। ਇਹ ਘਟਨਾ 'ਪਿੰਟੋ ਦੇ ਵਿਦਰੋਹ ਜਾਂ ਸਾਜ਼ਸ਼' ਦੇ ਨਾਂ ਨਾਲ ਜਾਣੀ ਜਾਂਦੀ ਸੀ," ਦੀਦੀ ਨੇ ਦੱਸਿਆ।

ਇਸ ਘਟਨਾ ਨੇ ਜ਼ਰੂਰ ਪੁਰਤਗਾਲੀ ਰਾਜ ਨੂੰ ਹਿਲਾ ਕੇ ਰੱਖ ਦਿੱਤਾ ਹੋਣਾ," ਮੋਹਨ ਭਾਈ ਬੋਲਿਆ।

"ਹਾਂ", ਦੀਦੀ ਨੇ ਕਹਿਣਾ ਜਾਰੀ ਰੱਖਿਆ, "ਇਸ ਵਿਦਰੋਹ ਤੋਂ ਬਾਅਦ ਪੁਰਤਗਾਲ ਸਰਕਾਰ ਦੁਆਰਾ ਨਿਯੁਕਤ ਰਾਜਪਾਲ, ਬਰਨਾਂਡੋ ਡੀ ਸਿਲਵਾ ਨੇ ਇਕ ਹੋਰ ਵਿਦਰੋਹ ਕੀਤਾ।"

"ਰਾਣੇ ਦੇ ਵਿਦਰੋਹ ਦਾ ਕੀ ਬਣਿਆ ?" ਜੋਜ਼ ਨੇ ਪੁੱਛਿਆ।

"ਉਹ ਬਗਾਵਤਾਂ ਲਗਾਤਾਰ ਹੁੰਦੀਆਂ ਰਹੀਆਂ। ਇਸ ਤਰ੍ਹਾਂ ਦੀ ਇਕ ਬਗਾਵਤ ਦਾ ਨੇਤਾ ਦੀਪਾਜੀ ਰਾਣੇ ਸੀ। ਪੁਰਤਗਾਲੀਆਂ ਨੇ ਇਥੋਂ ਦੇ ਲੋਕਾਂ ਦੀ ਨਿੱਜੀ ਅਤੇ ਸਮਾਜਿਕ ਜ਼ਿੰਦਗੀ ਵਿਚ ਵੀ ਦਖ਼ਲ ਦੇਣਾ ਸ਼ੁਰੂ ਕਰ ਦਿੱਤਾ। ਵੱਡੇ ਜਾਂ ਛੋਟੇ ਸ਼ਹਿਰਾਂ ਵਿਚ ਰਹਿਣ ਵਾਲੇ ਮਰਦਾਂ ਨੂੰ ਪਤਲੂਨਾਂ ਅਤੇ ਔਰਤਾਂ ਨੂੰ ਖ਼ਾਸ ਕਿਸਮ ਦੀ ਚੋਲੀ ਪਹਿਨਣ ਲਈ ਆਖਿਆ ਗਿਆ। ਪੁਰਤਗਾਲੀਆਂ ਨੇ ਰਾਣਿਆਂ ਦੇ ਹੱਕਾਂ ਅਤੇ ਤਾਕਤਾਂ ਨੂੰ ਬਰਕਰਾਰ ਰੱਖਣ ਦੇ ਆਪਣੇ ਵਾਅਦੇ ਨੂੰ ਵੀ ਤੋੜ ਦਿੱਤਾ। ਉਹਨਾਂ ਨੇ ਰਾਣਿਆਂ ਦੀ ਜ਼ਮੀਨ ਅਤੇ ਜਾਇਦਾਦ 'ਤੇ ਕਬਜ਼ਾ ਕਰ ਲਿਆ। ਕ੍ਰੋਧਿਤ ਦੀਪਾਜੀ ਰਾਣੇ ਨੇ ਪੁਰਤਗਾਲੀ ਕਿਲ੍ਹਿਆਂ 'ਤੇ ਹਮਲਾ ਕਰ ਦਿੱਤਾ ਅਤੇ ਉਹਨਾਂ ਨੂੰ ਪੋਂਡਾ, ਡਿਚੋਲਿਮ, ਕਾਂਕੋ ਤੋਂ ਬਾਹਰ ਖਦੇੜ ਦਿੱਤਾ। ਗਵਰਨਰ ਵੱਡੀ ਫ਼ੌਜ ਲੈ ਕੇ ਦੀਪਾਜੀ ਨੂੰ ਗ੍ਰਿਫ਼ਤਾਰ ਕਰਨ ਆਇਆ ਪਰ ਉਸ ਨੂੰ ਮੂੰਹ ਦੀ ਖਾਣੀ ਪਈ। ਇਸ ਨਾਲ ਲੋਕਾਂ ਵਿਚ ਮਾਣ ਅਤੇ ਵਿਸ਼ਵਾਸ ਦੀ ਭਾਵਨਾ ਪੈਦਾ ਹੋਈ", ਦੀਦੀ ਨੇ ਕਿਹਾ।

"ਵਾਹ ! ਵਾਹ !!" ਜੋਜ਼ ਚੀਕਿਆ।

"ਇਹ ਵਿਦਰੋਹ 1852 ਤੋਂ 1855 ਤਕ ਤਿੰਨ ਸਾਲ ਚਲਦਾ ਰਿਹਾ। ਆਖ਼ਰ, ਪੁਰਤਗਾਲੀ ਗਵਰਨਰ ਨੂੰ ਅਸਤੀਫ਼ਾ ਦੇਣਾ ਪਿਆ। ਪੁਰਤਗਾਲੀਆਂ ਅਤੇ ਦੀਪਾਜੀ ਰਾਣੇ ਵਿਚਕਾਰ ਇਕ ਸਮਝੌਤਾ ਕੀਤਾ ਗਿਆ। ਦੀਪਾਜੀ ਰਾਣੇ ਨੂੰ ਕੈਪਟਨ ਦੇ ਗੌਰਵਮਈ ਖ਼ਿਤਾਬ ਨਾਲ ਸਨਮਾਨਿਮ ਕੀਤਾ ਗਿਆ।"

"ਤਾਂ ਫਿਰ ਗੋਆ ਦੇ ਵਾਸੀ ਵੀ ਝਾਂਸੀ ਦੀ ਰਾਣੀ ਅਤੇ ਹੋਰ ਬਹਾਦਰ ਭਾਰਤਵਾਸੀਆਂ ਵਾਂਗ ਲੜੇ," ਜੋਜ਼ ਨੇ ਕਿਹਾ।

"ਹਾਂ, ਲਗਭਗ ਉਦੋਂ ਹੀ ਮੇਰਠ ਤੋਂ ਆਜ਼ਾਦੀ ਦੀ ਪਹਿਲੀ ਜੰਗ ਸ਼ੁਰੂ ਹੋਈ ਜਿਸ ਨੇ ਉੱਤਰੀ ਅਤੇ ਮੱਧ ਭਾਰਤ ਨੂੰ ਆਪਣੀ ਲਪੇਟ ਵਿਚ ਲੈ ਲਿਆ," ਮੋਹਨ ਭਾਈ ਨੇ ਦੱਸਿਆ।

"ਦੀਦੀ, ਦੀਪਾਜੀ ਰਾਣੇ ਦੇ ਵਿਦਰੋਹ ਤੋਂ ਬਾਅਦ ਗੋਆ ਵਿਚ ਕੀ ਹੋਇਆ ?" ਜੋਜ਼ ਨੇ ਪੁੱਛਿਆ।



ਡਾ. ਰਾਮਮਨੋਹਰ ਲੋਹੀਆ

"ਜਿਉਂ-ਜਿਉਂ ਸਮਾਂ ਬੀਤਦਾ ਗਿਆ, ਰਾਣਿਆਂ ਅਤੇ ਗੋਆਵਾਸੀਆਂ ਦੀ ਸਮਝ ਵਿਚ ਆ ਗਿਆ ਕਿ ਪੁਰਤਗਾਲੀ ਆਪਣੇ ਵਾਅਦੇ ਪ੍ਰਤੀ ਸੱਚੇ ਨਹੀਂ ਹਨ। ਸਮਝੌਤਾ ਜਾਂ ਸੰਧੀ ਤਾਂ ਇਕ ਦਿਖਾਵਾ ਸੀ। ਦਾਦਾ ਰਾਣੇ ਨੇ 1888 ਤੇ ਫਿਰ 1912 ਵਿਚ ਵਿਦਰੋਹ ਕੀਤਾ।

"ਮੈਂ ਸੋਚ ਰਿਹਾ ਹਾਂ, ਇਸ ਤੋਂ ਪਿੱਛੋਂ ਫ਼ੌਜੀ ਬਗਾਵਤਾਂ ਕਿਉਂ ਨਾ ਜਾਰੀ ਰਹੀਆਂ," ਮੋਹਨ ਭਾਈ ਨੇ ਕਿਹਾ।

"ਮਹਾਤਮਾ ਗਾਂਧੀ ਦੇ ਆਗਮਨ ਨਾਲ ਇਹ ਵਿਦਰੋਹ ਅਹਿੰਸਾਵਾਦੀ ਹੋ ਗਿਆ। 1929 ਵਿਚ ਡਾ. ਟਰਿਸਟਾਉਡ ਬਰਾਂਗਾਜਾ ਕੁਨਹਾ ਦੀ ਰਹਿਨੁਮਾਈ ਹੇਠ ਗੋਆ ਦੀ ਰਾਸ਼ਟਰੀ ਕਾਂਗਰਸ ਦੀ ਸਥਾਪਨਾ ਤੋਂ ਬਾਅਦ, ਇਹ ਸਹੀ ਅਰਥਾਂ ਵਿਚ ਜਨਤਕ ਅੰਦੋਲਨ ਬਣਿਆ। ਗੋਆ ਦੇ ਸੁਤੰਤਰਤਾ ਸੰਗਰਾਮੀਆਂ ਨੇ ਹੋਰ ਵੀ ਕਈ ਸੰਸਥਾਵਾਂ ਸਥਾਪਿਤ ਕੀਤੀਆਂ। ਉਹ ਗੁਪਤ ਸਭਾਵਾਂ ਬੁਲਾਉਂਦੇ ਅਤੇ 'ਪ੍ਰਭਾਤ ਫੇਰੀਆਂ' ਜਾਂ ਸਵੇਰ ਵੇਲੇ ਦੇ ਜਲੂਸਾਂ ਰਾਹੀਂ ਪ੍ਰਚਾਰ-ਪੱਤਰ ਵੰਡ ਕੇ ਲੋਕਾਂ ਨੂੰ ਜਾਗਰੂਕ ਕਰਦੇ।"

"18 ਜੂਨ 1946 ਵਿਚ ਮਰਗਾਉ ਵਿਖੇ ਡਾ. ਰਾਮ ਮਨੋਹਰ ਲੋਹੀਆ ਨੇ ਇਕ ਇਹੋ ਜਿਹੀ ਸਭਾ ਬੁਲਾਈ ਸੀ। ਡਾ. ਜੂਲੀਓ ਮੇਨੇਜ਼ੇਸ ਦੇ ਨਾਲ ਡਾ. ਲੋਹੀਆ ਨੇ ਬਹੁਤ ਵੱਡੇ ਜਨ-ਸਮੂਹ ਸਾਹਮਣੇ ਪੁਰਤਗਾਲੀ ਸਰਕਾਰ ਦਾ ਖੰਡਨ ਕੀਤਾ। ਡਾ. ਲੋਹੀਆ ਨੇ ਹਾਲੇ ਬੋਲਣਾ ਸ਼ੁਰੂ ਹੀ ਕੀਤਾ ਸੀ ਕਿ

ਉਥੋਂ ਦੇ ਸ਼ਾਸਕ ਨੇ ਉਸ ਨੂੰ ਚਿਤਾਵਨੀ ਦਿੱਤੀ। ਡਾ. ਲੋਹੀਆ ਨੇ ਉਸ ਵੱਲ ਕੋਈ ਧਿਆਨ ਨਾ ਦਿੱਤਾ। ਸ਼ਾਸਕ ਨੇ ਉਸ 'ਤੇ ਪਿਸਤੌਲ ਤਾਣ ਲਈ। ਲੋਕ ਸਾਹ ਰੋਕੀ ਇਹ ਸਭ ਦੇਖ ਰਹੇ ਸਨ। ਉਸ ਨੇ ਪਿਸਤੌਲ ਦੀ ਕੋਈ ਪ੍ਰਵਾਹ ਨਾ ਕੀਤੀ। ਡਾ. ਲੋਹੀਆ ਅਤੇ ਡਾ. ਮੇਨੇਜ਼ੇਸ ਨੂੰ ਗ੍ਰਿਫਤਾਰ ਕਰ ਲਿਆ ਗਿਆ। ਭੀੜ ਉਹਨਾਂ ਦੇ ਨਾਲ ਹੋ ਗਈ। ਹਜ਼ਾਰਾਂ ਲੋਕਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਮਰਗਾਉ ਦੀਆਂ ਗਲੀਆਂ ਵਿਚ 'ਭਾਰਤ ਮਾਤਾ ਦੀ ਜੈ' ਅਤੇ 'ਡਾ. ਲੋਹੀਆ ਜ਼ਿੰਦਾਬਾਦ !' ਦੇ ਨਾਅਰੇ ਗੂੰਜ ਉੱਠੇ। ਜਿਸ ਮੈਦਾਨ ਵਿਚ ਡਾ. ਲੋਹੀਆ ਨੇ ਸਭਾ ਬੁਲਾਈ ਸੀ ਉਸ ਨੂੰ ਅੱਜ ਕੱਲ੍ਹ ਲੋਹੀਆ ਮੈਦਾਨ ਕਿਹਾ ਜਾਂਦਾ ਹੈ।

"ਭਾਰਤ ਲਗਭਗ ਆਜ਼ਾਦੀ ਦੀ ਦਹਿਲੀਜ਼ 'ਤੇ ਖੜ੍ਹਾ ਸੀ ਜਦੋਂ ਪੁਰਤਗਾਲੀ ਸਰਕਾਰ ਨੇ ਵਿਦੇਸ਼ੀ ਸਿਪਾਹੀ ਨਿਯੁਕਤ ਕਰਕੇ ਆਜ਼ਾਦੀ ਦੇ ਅੰਦੋਲਨ ਨੂੰ ਦਬਾਣ ਦੀ ਕੋਸ਼ਿਸ਼ ਕੀਤੀ।"

"ਇਹ ਤਾਂ ਸਰਾਸਰ ਗ਼ਲਤ ਸੀ," ਜੋਜ਼ ਨੇ ਕਿਹਾ।

"ਪਰ ਉਹਨਾਂ ਨੇ ਹੌਸਲਾ ਨਾ ਛੱਡਿਆ। ਸੁਤੰਤਰਤਾ ਸੈਨਾਨੀ ਬੰਬਈ ਚਲੇ ਗਏ। ਉਹਨਾਂ ਨੇ ਫ਼ੈਸਲਾ ਕੀਤਾ ਕਿ ਉਹ ਆਪਣੀਆਂ ਗਤੀਵਿਧੀਆਂ ਉਥੋਂ ਜਾਰੀ ਰੱਖਣਗੇ। ਕੁਝ ਸਾਲਾਂ ਵਾਸਤੇ ਸਭ ਕੁਝ ਠੀਕ-ਠਾਕ ਰਿਹਾ। ਸੁਤੰਤਰਤਾ ਸੰਗਰਾਮੀ ਆਪਣੇ ਆਪ ਨੂੰ ਸੰਗਠਿਤ ਕਰ ਰਹੇ ਸਨ। ਉਹ ਨਿਰਾਸ਼ ਵੀ ਸਨ ਕਿਉਂਕਿ ਨਹਿਰੂ ਦੀਆਂ ਸ਼ਾਂਤੀਪੂਰਨ ਕੋਸ਼ਿਸ਼ਾਂ ਕੋਈ ਨਤੀਜਾ ਨਹੀਂ ਸਨ ਵਿਖਾ ਰਹੀਆਂ।"

"ਸੁਤੰਤਰਤਾ ਸੰਗਰਾਮੀਆਂ ਨੇ ਕੁਝ ਕੀਤਾ ਕਿਉਂ ਨਾ ?" ਜੋਜ਼ ਨੇ ਪੁੱਛਿਆ।

"ਉਹਨਾਂ ਕੀਤਾ। 24 ਜੁਲਾਈ 1954 ਦੀ ਰਾਤ ਨੂੰ ਗੋਆਵਾਸੀਆਂ ਦੇ ਯੂਨਾਇਟੇਡ ਫਰੰਟ ਦੇ ਕਾਰਕੁੰਨਾਂ ਨੇ ਗੁਜਰਾਤ ਦੇ 'ਵਾਪੀ' ਤੋਂ ਦਾਦਰਾ ਦੇ ਪੁਰਤਗਾਲੀ ਇਲਾਕੇ ਤਕ ਮਾਰਚ ਕੀਤੀ। ਉਹਨਾਂ ਕੋਲ ਕੁਝ ਬੰਦੂਕਾਂ ਸਨ। ਉਹਨਾਂ ਨੇ ਦਾਦਰਾ 'ਤੇ ਕਬਜ਼ਾ ਕਰ ਲਿਆ। ਲਿਸਬਨ ਨੇ ਨਵੀਂ ਦਿੱਲੀ ਨਾਲ ਰੋਸ ਜ਼ਾਹਰ ਕੀਤਾ।

"ਅਤੇ ਫੇਰ ... ?" ਮੋਹਨ ਨੇ ਪੁੱਛਿਆ।

"ਕੁਝ ਦਿਨਾਂ ਬਾਅਦ, 2 ਅਗਸਤ ਨੂੰ ਆਜ਼ਾਦ ਗੋਮੰਤਕ ਦਲ ਦੇ ਕਾਰਕੁੰਨ ਨਗਰ ਹਵੇਲੀ 'ਚ ਦਾਖ਼ਲ ਹੋ ਗਏ। ਉਹਨਾਂ ਨੇ ਨਰੋਲੀ ਨੂੰ ਆਜ਼ਾਦ ਕਰਾ ਲਿਆ। ਦੂਜੇ ਪਾਸਿਉਂ, ਗੋਆ ਪੀਪਲਜ਼ ਪਾਰਟੀ ਦੇ ਕਾਰਕੁੰਨਾਂ ਨੇ ਸਥਾਨਕ 'ਵਰਲੀ' ਕਬੀਲੇ ਦੀ ਮਦਦ ਨਾਲ ਨਗਰ ਹਵੇਲੀ ਦੇ ਅੰਤਲੇ ਸਿਰੇ ਤੋਂ ਹਮਲਾ ਕੀਤਾ ਅਤੇ ਪੂਰੀ ਤਰ੍ਹਾਂ ਕਬਜ਼ਾ ਕਰ ਲਿਆ। 150 ਤੋਂ ਵੱਧ ਪੁਰਤਗਾਲੀ ਸਿਪਾਹੀ ਗ੍ਰਿਫਤਾਰ ਕਰ ਲਏ ਗਏ।"

"ਇਹ ਤਾਂ ਬਹੁਤ ਸ਼ਾਨਦਾਰ ਲੱਗਿਆ ਹੋਵੇਗਾ। ਹੈ ਨਾ ਜੋਜ਼ ?"

ਮੋਹਨ ਨੇ ਪੁੱਛਿਆ।

"ਹਾਂ, ਜ਼ਰੂਰ ਰਿਹਾ ਹੋਵੇਗਾ। ਪਰ ਗੋਆ ਦਾ ਕੀ ਬਣਿਆ, ਦੀਦੀ ?" ਜੋਜ਼ ਨੇ ਪੁੱਛਿਆ।

"ਇਸ ਨੇ ਇਕ ਨਵੀਂ ਆਸ ਨੂੰ ਜਨਮ ਦਿੱਤਾ। ਗੋਆ ਦੀ ਆਜ਼ਾਦੀ ਲਈ ਕਈ ਸੰਸਥਾਵਾਂ ਜੁਟ ਗਈਆਂ।"

"ਉਹਨਾਂ ਸਭ ਨੇ ਰਲ ਕੇ ਕੰਮ ਕਰਨ ਦਾ ਫ਼ੈਸਲਾ ਕੀਤਾ। ਉਹਨਾਂ 'ਗੋਆ ਐਕਸ਼ਨ ਕਮੇਟੀ' ਬਣਾਈ। ਕਮੇਟੀ ਨੇ ਸਤਿਆਗ੍ਰਹੀਆਂ ਦੇ ਜੱਥੇ ਗੋਆ ਭੇਜਣ ਦਾ ਫ਼ੈਸਲਾ ਕੀਤਾ। ਪਹਿਲੇ ਜੱਥੇ ਨੇ 15 ਅਗਸਤ 1954 ਨੂੰ ਗੋਆ ਵਿਚ ਦਾਖ਼ਲ ਹੋਣਾ ਸੀ।

"ਇਸ ਦਾ ਹੁੰਗਾਰਾ ਬਹੁਤ ਜ਼ਬਰਦਸਤ ਰਿਹਾ। ਹਜ਼ਾਰਾਂ ਦੀ ਸੰਖਿਆ ਵਿਚ ਗੋਆ ਵਾਸੀ ਅਤੇ ਬਾਹਰ ਦੇ ਲੋਕ ਗੋਆ ਵਿਚ ਸਤਿਆਗ੍ਰਹੀ ਬਣ ਕੇ ਜਾਣ ਵਾਸਤੇ ਅੱਗੇ ਆਏ। ਪ੍ਰਵੇਸ਼ ਵਾਸਤੇ ਤਿੰਨ ਸਥਾਨ—ਨਾਂਗਲੀ, ਬੰਦ ਅਤੇ ਰੇਦੀ ਚੁਣੇ ਗਏ। ਇਹਨਾਂ ਨੇ ਸ਼ਾਂਤੀਪੂਰਨ ਦੇਸ਼ ਭਗਤੀ ਦੇ ਗਾਣੇ ਜਿਵੇਂ 'ਚਲਾ ਪੁੜੇ, ਚਲਾ ਪੁੜੇ', 'ਰੋਊ ਚਲਾ ਪਣਜੀ ਵਾਰ ਵਿਜਈ ਜ਼ੋਂਦੇ' ਗਾਉਂਦਿਆਂ ਮਾਰਚ ਕੀਤਾ।

"ਦੋ ਥਾਵਾਂ 'ਤੇ ਪੁਰਤਗਾਲੀ ਸਿਪਾਹੀਆਂ ਨੇ ਸਤਿਆਗ੍ਰਹੀਆਂ ਨੂੰ ਰੋਕਿਆ ਅਤੇ ਗ੍ਰਿਫ਼ਤਾਰ ਕਰ ਲਿਆ। ਪਰ ਇਕ ਜੱਥਾ ਕਿਸੇ ਤਰ੍ਹਾਂ ਮਾਰਚ ਕਰਦਾ ਤੇਰੇਖੋਲ ਪੁੱਜ ਗਿਆ ਅਤੇ ਉਸ ਨੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ਉਹਨਾਂ ਨੇ ਉਥੇ ਭਾਰਤ ਦਾ ਰਾਸ਼ਟਰੀ ਝੰਡਾ ਲਹਿਰਾ ਦਿੱਤਾ। ਅਗਲੇ ਦਿਨ ਪੁਰਤਗਾਲੀਆਂ ਦਾ ਸੈਨਾ-ਦਲ ਕਿਲ੍ਹੇ ਆ ਪੁੱਜਾ। ਉਹਨਾਂ ਨੇ ਸ਼ਾਂਤਮਈ ਸਤਿਆਗ੍ਰਹੀਆਂ 'ਤੇ ਗੋਲੀ ਚਲਾ ਦਿੱਤੀ। ਇਕ ਮਰ ਗਿਆ, ਬਾਰਾਂ ਲੋਕ ਫੱਟੜ ਹੋਏ ਅਤੇ ਬਹੁਤ ਸਾਰੇ ਗ੍ਰਿਫ਼ਤਾਰ ਕਰ ਲਏ ਗਏ।

"ਇਸ ਘਟਨਾ ਨਾਲ ਗੋਆ ਅਤੇ ਗੋਆ ਤੋਂ ਬਾਹਰ ਦੇ ਲੋਕਾਂ ਵਿਚ ਗੁੱਸੇ ਅਤੇ ਨਾਰਾਜ਼ਗੀ ਦੀ ਲਹਿਰ ਦੌੜ ਗਈ।"

"ਭਾਰਤ ਦੀਆਂ ਸਾਰੀਆਂ ਰਾਜਨੀਤਿਕ ਪਾਰਟੀਆਂ ਨਾਰਾਜ਼ ਸਨ। ਉਹਨਾਂ ਨੇ ਭਾਰਤੀ ਸਤਿਆਗ੍ਰਹੀਆਂ ਨੂੰ ਗੋਆ, ਦਮਨ ਅਤੇ ਦੀਊ ਭੇਜਣ ਦਾ ਫ਼ੈਸਲਾ ਕੀਤਾ।"

"ਮੈਨੂੰ ਯਾਦ ਏ ਦੀਦੀ, 15 ਅਗਸਤ 1955 ਨੂੰ ਵੱਡੀ ਸੰਖਿਆ ਵਿਚ ਸਤਿਆਗ੍ਰਹੀ ... ਬੁੱਢੇ ਤੇ ਜਵਾਨ, ਮਰਦ ਤੇ ਔਰਤਾਂ ਗੋਆ ਵਿਚ ਦਾਖ਼ਲ ਹੋਏ ਸਨ," ਮੋਹਨ ਨੇ ਕਿਹਾ।

"ਹਾਂ। ਇਹ ਕ੍ਰੋਧੀ ਅਤੇ ਭਾਵੁਕ ਲੋਕਾਂ ਦੀ ਸਹਿਜ ਸੁਭਾਵਕ ਪ੍ਰਤਿਕ੍ਰਿਆ ਸੀ ਕਿ ਸੁਧਾ ਤਾਈ ਜੋਸ਼ੀ ਵਰਗੀ ਘਰੇਲੂ ਔਰਤ ਨੇ ਵੀ ਪੁਰਤਗਾਲੀ ਸਿਪਾਹੀਆਂ ਦੇ ਡੰਡਿਆਂ ਤੇ ਗੋਲੀਆਂ ਦਾ ਮੁਕਾਬਲਾ ਕੀਤਾ। ਕਈ ਮਾਰੇ ਗਏ, ਸੈਂਕੜੇ ਜ਼ਖ਼ਮੀ ਹੋਏ। ਸੁਧਾ ਤਾਈ ਜੋਸ਼ੀ, ਐਨ. ਜੀ. ਗੋਰੇ, ਮਧੂ ਲਿਮਾਏ

ਵਰਗੇ ਨੇਤਾਵਾਂ ਨੂੰ ਕੈਦ ਕਰ ਲਿਆ ਗਿਆ।"

"ਇਹ ਤਾਂ ਸਚਮੁੱਚ ਅਤਿਆਚਾਰ ਸੀ," ਜੋਜ਼ ਬੋਲਿਆ।

"ਬਿਲਕੁਲ, ਇਹ ਅਤਿਆਚਾਰ ਸੀ। ਇਸੇ ਕਰਕੇ ਇਸ ਤਰ੍ਹਾਂ ਦੇ ਜ਼ੁਲਮ ਨੂੰ ਟਾਲਣ ਲਈ ਭਾਰਤ ਦੇ ਨਾਲ ਲਗਦੀਆਂ ਸਰਹੱਦਾਂ ਨੂੰ ਬੰਦ ਕਰ ਦਿੱਤਾ ਗਿਆ ਸੀ," ਦੀਦੀ ਨੇ ਕਿਹਾ।

"ਕੀ ਇਸ ਨਾਲ ਸਮੱਸਿਆਵਾਂ ਦਾ ਹੱਲ ਨਿਕਲ ਜਾਵੇਗਾ ? ਕਦ ਤਕ ਇਹ ਸਾਨੂੰ ਆਪਣੇ ਹੇਠ ਦਬਾ ਕੇ ਰੱਖ ਸਕਣਗੇ ?" ਮੋਹਨ ਨੇ ਪੁੱਛਿਆ।

"ਜ਼ਿਆਦਾ ਦੇਰ ਨਹੀਂ, ਮੈਨੂੰ ਆਸ ਹੈ। ਅੰਤਰਰਾਸ਼ਟਰੀ ਮੱਤ ਪਹਿਲਾਂ ਹੀ ਪੁਰਤਗਾਲੀਆਂ ਦੇ ਗੋਆ 'ਤੇ ਕਬਜ਼ੇ ਦੇ ਖ਼ਿਲਾਫ਼ ਹੈ। ਉਹਨਾਂ ਨੂੰ ਵਾਪਸ ਜਾਣਾ ਹੀ ਹੋਵੇਗਾ।" ਦੀਦੀ ਨੂੰ ਉਮੀਦ ਸੀ।

"ਇਕ ਦਿਨ ਮੈਂ 'ਆਜ਼ਾਦੀ ਦੀ ਆਵਾਜ਼' ਰੇਡੀਉ 'ਤੇ ਸੁਣਿਆ ਸੀ ਕਿ ਗੋਆ, ਦਮਨ ਤੇ ਦੀਉ ਦੀ ਆਜ਼ਾਦੀ ਬਾਰੇ ਦਿੱਲੀ ਵਿਚ ਇਕ ਰਾਸ਼ਟਰੀ ਸਮਾਗਮ ਕੀਤਾ ਗਿਆ ਹੈ। ਜਾਪਾਨ, ਬਰਾਜ਼ੀਲ, ਸਪੇਨ, ਯੂ. ਐਸ. ਏ., ਯੂ. ਕੇ. ਅਤੇ ਯੂ. ਐਸ. ਐਸ. ਆਰ. ਤੋਂ ਪ੍ਰਤਿਨਿਧੀ ਆਏ ਸਨ। ਮੈਨੂੰ ਉਮੀਦ ਹੈ ਕਿ ਭਾਰਤੀ ਸਰਕਾਰ ਜ਼ਿਆਦਾ ਜਾਗਰੂਕ ਹੈ," ਮੋਹਨ ਨੇ ਕਿਹਾ।



ਜੋਜ਼ ਆਪਣੇ ਮਾਪਿਆਂ ਨੂੰ ਆਪਣਾ ਅਨੁਭਵ ਦੱਸਣ ਵਾਸਤੇ ਬੇਚੈਨ ਸੀ।

"ਬਿਲਕੁਲ। ਤੂੰ ਪੜ੍ਹਿਆ ਨਹੀਂ ਕਿ ਪੰਡਤ ਜਵਾਹਰ ਲਾਲ ਨਹਿਰੂ ਨੇ ਬੰਬਈ ਵਿਚ ਐਲਾਨ ਕੀਤਾ ਸੀ, 'ਪੁਰਤਗਾਲੀ ਸਰਕਾਰ ਦੇ ਜ਼ਬਰੀ ਰਵੱਈਏ ਨੇ ਸਾਨੂੰ ਮਜਬੂਰ ਕਰ ਦਿੱਤਾ ਹੈ ਕਿ ਅਸੀਂ ਸਮੱਸਿਆ ਨੂੰ ਸੁਲਝਾਉਣ ਲਈ ਕੋਈ ਹੋਰ ਰਾਹ ਲੱਭੀਏ' ਅਤੇ ਗੋਆ ਛੇਤੀ ਹੀ ਆਜ਼ਾਦ ਹੋ ਜਾਵੇਗਾ।"

"ਓ ਦੀਦੀ, ਮੈਨੂੰ ਯਕੀਨ ਹੈ ਕਿ ਉਹ ਛੇਤੀ ਕੁਝ ਕਰਨਗੇ। ਮੇਰਾ ਜੀਅ ਕਰਦਾ ਹੈ ਕਿ ਮੈਂ ਵੀ ਕੁਝ ਮਦਦ ਕਰਾਂ।" ਨਿੱਕੇ ਜੋਜ਼ ਨੇ ਉਤਸ਼ਾਹ ਨਾਲ ਕਿਹਾ।

"ਤੂੰ ਨਿੱਕਾ ਜਿਹਾ, ਉਹਨਾਂ ਤਾਕਤਵਰ ਪੁਰਤਗਾਲੀਆਂ ਨਾਲ ਲੜੇਂਗਾ ? ਮੈਨੂੰ ਯਕੀਨ ਏ—ਦੀਦੀ ਜੋ ਕੁਝ ਦੱਸ ਰਹੀ ਸੀ ਤੂੰ ਉਹ ਨਹੀਂ ਸਮਝ ਸਕਿਆ। ਦੀਦੀ, ਮੈਨੂੰ ਲੱਗਦਾ ਏ, ਤੁਹਾਡੀਆਂ ਕੋਸ਼ਿਸ਼ਾਂ ਬੇਕਾਰ ਗਈਆਂ," ਮੋਹਨ ਭਾਈ ਨੇ ਜੋਜ਼ ਨੂੰ ਛੇੜਿਆ।

"ਨਹੀਂ, ਮੈਂ ਦੀਦੀ ਦੀ ਗੱਲ ਪੂਰੀ ਤਰ੍ਹਾਂ ਸਮਝ ਗਿਆ ਹਾਂ। ਮੈਂ ਸਚਮੁੱਚ ਸਮਝ ਗਿਆ ਹਾਂ। ਮੈਂ ਗੋਆ ਨੂੰ ਆਜ਼ਾਦ ਕਰਾਉਣ ਵਿਚ ਮਦਦ ਕਰਾਂਗਾ ਜਿਸ ਤਰ੍ਹਾਂ ਮੈਂ ਗੋਪੂ ਨੂੰ ਸਮੁੰਦਰ ਵਿਚੋਂ ਬਾਹਰ ਲਿਆਉਣ 'ਚ ਮਦਦ ਕੀਤੀ ਸੀ," ਜੋਸ਼ ਨੇ ਐਲਾਨ ਕੀਤਾ।

"ਮੈਂ ਜਾਣਦੀ ਹਾਂ, ਤੂੰ ਕਰੇਂਗਾ, ਮੇਰੇ ਬਹਾਦਰ ਨਿੱਕੇ ਸਿਪਾਹੀ," ਦੀਦੀ ਨੇ ਜੋਜ਼ ਨੂੰ ਗਲ ਨਾਲ ਲਾ ਲਿਆ।

"ਲਓ, ਅਸੀਂ ਆਪਣੇ ਘਰਾਂ ਨੂੰ ਵਾਪਸ ਆ ਪੁੱਜੇ," ਮੋਹਨ ਨੇ ਕਾਰ ਰੋਕੀ। ਜੋਜ਼ ਛਾਲ ਮਾਰ ਕੇ ਬਾਹਰ ਨਿਕਲਿਆ। "ਸ਼ੁਕਰੀਆ ਦੀਦੀ, ਸ਼ੁਕਰੀਆ ਮੋਹਨ ਭਾਈ।" ਉਹ ਆਪਣੇ ਮਾਪਿਆਂ ਨੂੰ ਆਪਣਾ ਅਨੁਭਵ ਦੱਸਣ ਵਾਸਤੇ ਬੇਚੈਨ ਸੀ।

"ਪਿਆਰਾ ਨਿੱਕਾ ਬੱਚਾ," ਦੀਦੀ ਨੇ ਜੋਜ਼ ਨੂੰ ਘਰ ਵੱਲ ਭੱਜ ਕੇ ਜਾਂਦਿਆਂ ਦੇਖਦੇ ਹੋਏ ਕਿਹਾ।

ਜੋਜ਼ ਦੀਦੀ ਦਾ ਬੜਾ ਲਾਡਲਾ ਬਣ ਗਿਆ ਸੀ। ਉਹ ਉਸ ਨੂੰ ਆਪਣੇ ਨਾਲ ਪਿੰਡ ਦੇ ਮੇਲੇ ਲੈ ਗਈ ਅਤੇ ਕਈ ਵਾਰ ਪੰਜਿਮ ਅਤੇ ਮਰਗਾਉ ਰਹਿੰਦੇ ਆਪਣੇ ਲੋਕਾਂ ਕੋਲ ਵੀ ਲੈ ਗਈ। ਜੋਜ਼ ਵੀ ਦੀਦੀ ਨੂੰ ਬਹੁਤ ਪਿਆਰ ਕਰਦਾ ਸੀ ਅਤੇ ਉਸ ਦੇ ਵਾਸਤੇ ਫੁੱਲ ਅਤੇ ਖ਼ੂਬਸੂਰਤ ਘੋਗੇ ਲੈ ਕੇ ਆਉਂਦਾ। ਜੋਜ਼ ਦੇ ਮਾਪੇ ਦੀਦੀ ਦੀ ਬਹੁਤ ਇੱਜ਼ਤ ਕਰਦੇ ਸਨ ਅਤੇ ਉਸ ਦੀ ਦੇਖ-ਰੇਖ ਹੇਠ ਆਪਣੇ ਪੁੱਤਰ ਦੀ ਤਰੱਕੀ ਦੇਖ ਕੇ ਬਹੁਤ ਖੁਸ਼ ਹੁੰਦੇ।



ਮੈਂ ਇਸ 'ਕੁੱਲੀ' ਨੂੰ ਕਿਉਂ ਨਾ ਮਾਰ ਦਿਆਂ।

# ਇਕ ਹੋਰ ਸੁਪਨਾ

ਅਗਲੀ ਸਵੇਰ ਪਹੁ ਫੁਟਦਿਆਂ ਹੀ ਜੋਜ਼ ਜਾਗ ਗਿਆ। ਬਾਹਰ ਨਿਕਲਦੇ ਹੀ ਉਹ ਸਮੁੰਦਰ ਦੇ ਕੰਢੇ ਵੱਲ ਭੱਜ ਉਠਿਆ। ਉਹ ਨਹੀਂ ਸੀ ਚਾਹੁੰਦਾ ਕਿ ਜੇ ਸਾਹਿਬਾ ਛੇਤੀ ਆ ਗਿਆ ਤਾਂ ਕਿਤੇ ਚਲਾ ਹੀ ਨਾ ਜਾਵੇ। ਹਨੇਰਾ ਹਾਲੇ ਵੀ ਸੀ ਪਰ ਜੋਜ਼ ਨੂੰ ਕੋਈ ਡਰ ਨਹੀਂ ਸੀ ਲੱਗ ਰਿਹਾ। ਇਹ ਉਸ ਦਾ ਆਪਣਾ ਇਲਾਕਾ ਸੀ। ਉਹ ਇਸ ਨੂੰ ਆਪਣੀ ਹਵੇਲੀ ਦੀ ਤਰ੍ਹਾਂ ਪਛਾਣਦਾ ਸੀ। ਪੈਰਾਂ ਹੇਠਲੀ ਠੰਡੀ ਰੇਤ, ਨਿੱਕੇ ਕੇਕੜਿਆਂ ਦੀ ਗੁਦਗੁਦੀ ਅਤੇ ਕਦੇ ਕਦੇ ਪੈਰਾਂ 'ਤੇ ਛਾਲਾਂ ਮਾਰਦੇ ਡੱਡੂਆਂ ਤੋਂ ਉਹ ਜਾਣੂ ਸੀ।

ਲਹਿਰਾਂ ਦੀ ਆਵਾਜ਼, ਗਾਉਂਦੇ ਹੋਏ ਪੰਛੀ ਅਤੇ ਲਹਿਲਹਾਉਂਦੇ ਖਜੂਰ ਦੇ ਦਰਖ਼ਤ ... ਸਭ ਉਸ ਦੇ ਦੋਸਤ ਸਨ। ਉਹ ਰੋਜ਼ ਸਵੇਰੇ ਉਸ ਦਾ ਸੁਆਗਤ ਕਰਦੇ ਸਨ। ਪਰ ਅੱਜ ਉਸ ਕੋਲ ਉਹਨਾਂ ਵਾਸਤੇ ਕੋਈ ਸਮਾਂ ਨਹੀਂ ਸੀ, ਨਾ ਹੀ ਅੱਜ ਉਸ ਨੂੰ ਆਪਣੇ ਸੰਗ੍ਰਹਿ ਵਾਸਤੇ ਨਵੇਂ ਘੋਗੇ ਅਤੇ ਸੰਖ ਲੱਭਣ ਵਿਚ ਕੋਈ ਦਿਲਚਸਪੀ ਸੀ। ਉਸ ਨੇ ਜਿਥੋਂ ਤਕ ਹੋ ਸਕਿਆ, ਸਾਹਿਬਾ ਨੂੰ ਦੂਰ ਕੰਢੇ ਤਕ ਤੱਕਿਆ ਪਰ ਸਾਹਿਬਾ ਕਿਤੇ ਦਿਖਾਈ ਨਾ ਦਿੱਤਾ।

ਉਹ ਆਪਣੇ ਖ਼ਜ਼ਾਨੇ ਕੋਲ ਗਿਆ। "ਸਾਹਿਬਾ ਦੇ ਆਉਣ ਤੋਂ ਪਹਿਲਾਂ ਮੈਂ ਇਸ ਨੂੰ ਜਾਂਚ ਲਵਾਂ," ਉਸ ਨੇ ਆਪਣੇ ਆਪ ਨੂੰ ਕਿਹਾ। ਉਹ ਬੇੜੀ 'ਤੇ ਚੜ੍ਹਿਆ ਤੇ ਫੱਟਾ ਹਟਾਇਆ। ਨੀਮ ਹਨੇਰੇ ਵਿਚ ਉਹ ਬਹੁਤਾ ਨਾ ਦੇਖ ਸਕਿਆ ਪਰ ਉਹ ਜਾਣਦਾ ਸੀ ਕਿ ਹਰ ਇਕ ਘੋਗਾ ਅਤੇ ਸੰਖ ਆਪਣੀ ਆਪਣੀ ਥਾਂ ਮੌਜੂਦ ਹਨ। ਉਸ ਨੇ ਤਖਤਾ ਵਾਪਸ ਰੱਖਿਆ ਅਤੇ ਬਾਹਰ ਆ ਗਿਆ। ਫਿਰ ਉਹ ਥੱਲੇ ਘੁੰਮਣ ਲੱਗਿਆ।

ਉਥੇ ਕੋਈ ਰੂਹ ਤਕ ਨਜ਼ਰ ਨਹੀਂ ਸੀ ਆਉਂਦੀ। ਉਹ ਲੰਗਰ ਪਈ ਬੇੜੀ ਵਿਚ ਕੁਝ ਦੇਰ ਬੈਠਾ ਰਿਹਾ। ਗਾੜ੍ਹਾ ਆਕਾਸ਼ ਹੁਣ ਹੌਲੀ-ਹੌਲੀ ਸੰਤਰੀ ਪੈ ਰਿਹਾ ਸੀ। ਵਾਪਸ ਮੁੜਦਿਆਂ ਉਹ ਆਪਣੇ ਨਾਲ ਧੋਖਾ ਹੋਇਆ ਮਹਿਸੂਸ ਕਰ ਰਿਹਾ ਸੀ। ਅਚਾਨਕ ਉਸ ਨੇ ਕੁਝ ਬੰਦੇ ਦੇਖੇ। ਉਹ ਭੱਜ ਕੇ ਉਹਨਾਂ

ਵੱਲ ਗਿਆ ਪਰ ਉਹ ਮਛੇਰੇ ਸਨ। ਸਾਹਿਬਾ ਉਹਨਾਂ ਵਿਚ ਨਹੀਂ ਸੀ। ਹੁਣ ਉਸ ਨੂੰ ਸਾਹਿਬਾ 'ਤੇ ਗੁੱਸਾ ਆ ਗਿਆ, "ਉਹ ਇਥੇ ਕਿਉਂ ਨਹੀਂ ਆਇਆ, ਜਦੋਂ ਕਿ ਉਹ ਇਸ ਨਗਰ ਵਿਚ ਏ ?" ਉਸ ਨੇ ਵਾਅਦਾ ਕੀਤਾ ਸੀ ਕਿ ਉਹ ਜਦੋਂ ਵੀ ਇਸ ਨਗਰ ਵਿਚ ਆਵੇਗਾ ਤਾਂ ਉਹ ਉਸ ਨੂੰ ਮਿਲੇਗਾ। ਦੀਦੀ ਨੇ ਵੀ ਇਹੀ ਕਿਹਾ ਸੀ। ਪਰ ਉਹ ਹੈ ਕਿੱਥੇ ? ਉਹ ਆਪਣਾ ਵਾਅਦਾ ਕਿਵੇਂ ਭੁੱਲ ਸਕਦਾ ਹੈ ? ਉਦੋਂ ਹੀ ਇਕ ਨਿੱਕਾ ਜਿਹਾ ਕੇਕੜਾ ਉਸ ਦੇ ਪੈਰਾਂ 'ਤੇ ਕੁੱਦਿਆ। ਉਹ ਗੁੱਸੇ ਵਿਚ ਬੁੜਕਿਆ।

"ਮੈਂ ਇਸ 'ਕੁੱਲੀ' ਨੂੰ ਕਿਉਂ ਨਾ ਮਾਰ ਦਿਆਂ ? ਮੈਂ ਸਾਹਿਬਾ ਦੀ ਗੱਲ ਕਿਉਂ ਮੰਨਾਂ, ਜਦੋਂ ਉਹ ਆਪਣਾ ਵਾਅਦਾ ਨਹੀਂ ਨਿਭਾ ਰਿਹੈ ?" ਜੋਜ਼ ਚੀਕਿਆ।

"ਜੋਜ਼, ਜੋਜ਼, ਕਿੱਥੇ ਏਂ ਤੂੰ ? ਤੂੰ ਸਕੂਲ ਨਹੀਂ ਜਾਣਾ ?" ਮਾਰੀਆ ਉਸ ਨੂੰ ਬੁਲਾ ਰਹੀ ਸੀ।

ਜੋਜ਼ ਝੌਂਪੜੀ ਵੱਲ ਭੱਜਿਆ। ਉਹ ਸਕੂਲ ਜਾਣ ਤੋਂ ਖੁੰਝਣਾ ਨਹੀਂ ਸੀ ਚਾਹੁੰਦਾ। ਪ੍ਰਾਰਥਨਾ ਸਮੇਂ ਉਹ ਖ਼ਾਮੋਸ਼ ਖੜ੍ਹਾ ਰਿਹਾ, "ਤੂੰ ਗਾ ਕਿਉਂ ਨਹੀਂ ਸੀ ਰਿਹਾ ਜੋਜ਼ ?" ਅਧਿਆਪਕ ਨੇ ਪੁੱਛਿਆ।

"ਮੈਂ ਗਾ ਰਿਹਾ ਸੀ।"

"ਮੈਂ ਤੇਰੇ ਬੁੱਲ੍ਹ ਹਿਲਦੇ ਨਹੀਂ ਸਨ ਵੇਖੇ।"

"ਮੈਂ ਚੁੱਪਚਾਪ ਮਨ ਵਿਚ ਗਾ ਰਿਹਾ ਸੀ," ਜੋਜ਼ ਨੇ ਦੱਸਿਆ।

"ਕੋਈ ਗੜਬੜ ਤਾਂ ਨਹੀਂ, ਜੋਜ਼ ?" ਉਸ ਨੇ ਪੁੱਛਿਆ।

"ਮੈਂ ਠੀਕ ਹਾਂ, ਮੈਂ ਠੀਕ ਹਾਂ," ਜੋਜ਼ ਨੇ ਛੇਤੀ ਛੇਤੀ ਕਿਹਾ ਅਤੇ ਆਪਣੀਆਂ ਕਿਤਾਬਾਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ।

ਅੱਧੀ ਛੁੱਟੀ ਸਮੇਂ ਉਹ ਹੋਰਾਂ ਨਾਲ ਮੈਦਾਨ ਵਿਚ ਖੇਡਣ ਨਾ ਗਿਆ। ਉਹ ਇਕ ਰੁੱਖ ਦੇ ਥੱਲੇ ਚੁੱਪਚਾਪ ਬੈਠਾ ਰਿਹਾ। ਸ਼ਿਆਮਾ ਦੀਦੀ ਨੇ ਉਸ ਨੂੰ ਉਥੇ ਲੱਭ ਲਿਆ।

"ਤੈਨੂੰ ਕੀ ਪਰੇਸ਼ਾਨੀ ਏ, ਜੋਜ਼ ? ਕੀ ਘਰ ਕੋਈ ਗੜਬੜ ਤਾਂ ਨਹੀਂ ?" ਉਸ ਨੇ ਪੁੱਛਿਆ।

"ਨਹੀਂ।"

"ਤਾਂ ਫਿਰ ਤੂੰ ਇੰਨੇ ਬੁਰੇ ਮਿਜਾਜ਼ ਵਿਚ ਕਿਉਂ ਏਂ ? ਤੇਰੀ ਅਧਿਆਪਕਾ ਪਰੇਸ਼ਾਨ ਸੀ।"

ਜੋਜ਼ ਦੀਦੀ ਤੋਂ ਮਨ ਦੀ ਗੱਲ ਛੁਪਾ ਨਾ ਸਕਿਆ। ਉਹ ਰੋਣ ਲੱਗ ਪਿਆ, "ਸਾਹਿਬਾ ਨੇ ਆਪਣਾ ਵਾਅਦਾ ਤੋੜ ਦਿੱਤਾ ਏ। ਉਹ ਮੈਨੂੰ ਮਿਲਣ ਨਹੀਂ ਆਏ। ਮੈਂ ਪਹੁ-ਫੁਟਾਲੇ ਤੋਂ ਉਨ੍ਹਾਂ ਦੀ ਕੰਢੇ 'ਤੇ ਉਡੀਕ ਕਰ ਰਿਹਾ ਸੀ।"

"ਉਹ ਜੋਜ਼ ! ਉਹ ਕੰਮ ਵਿਚ ਰੁੱਝੇ ਹੋਣਗੇ, ਜਾਂ ਸ਼ਾਇਦ ਉਹ ਗੋਆ

ਤੋਂ ਕਿਤੇ ਹੋਰ ਚਲੇ ਗਏ ਹੋਣਗੇ। ਉਹ ਇਕ ਰੁਝੇਵਿਆਂ ਵਾਲਾ ਆਦਮੀ ਹੈ। ਉਨ੍ਹਾਂ ਨੂੰ ਬਹੁਤ ਸਫ਼ਰ ਕਰਨਾ ਪੈਂਦਾ ਏ। ਮੈਨੂੰ ਯਕੀਨ ਹੈ ਕਿ ਜਿਸ ਦਿਨ ਉਨ੍ਹਾਂ ਨੂੰ ਵਿਹਲ ਮਿਲੀ ਉਹ ਜ਼ਰੂਰ ਤੈਨੂੰ ਮਿਲਣ ਆਉਣਗੇ।" ਦੀਦੀ ਨੇ ਉਸ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ। ਜੋਜ਼ ਨੇ ਕੁਝ ਚਿਰ ਸੋਚਿਆ ਅਤੇ ਫਿਰ ਖੜ੍ਹਾ ਹੋ ਗਿਆ। ਉਸ ਨੇ ਆਪਣਾ ਚਿਹਰਾ ਪੂੰਝਿਆ। "ਮੈਨੂੰ ਮੁਆਫ਼ ਕਰ ਦਿਓ ਦੀਦੀ, ਮੈਂ ਸਾਰਿਆਂ ਨੂੰ ਪਰੇਸ਼ਾਨ ਕੀਤਾ ... ਘਰੇ ਮਾਂ ਨੂੰ, ਸਕੂਲੇ ਅਧਿਆਪਕਾ ਅਤੇ ਆਪ ਨੂੰ ਦੀਦੀ।"

"ਹੁਣ ਇਕ ਬੀਬਾ ਬੱਚਾ ਬਣ ਅਤੇ ਖੇਡ। ਤੈਨੂੰ ਪਰੇਸ਼ਾਨ ਨਹੀਂ ਹੋਣਾ ਚਾਹੀਦਾ। ਹੁਣ ਤੂੰ ਇਕ ਵੱਡਾ ਮੁੰਡਾ ਏਂ। ਤੈਨੂੰ ਆਪਣਾ ਸੰਗ੍ਰਹਿ ਇਕੱਠਾ ਕਰਦੇ ਰਹਿਣਾ ਚਾਹੀਦਾ ਹੈ ਅਤੇ ਨਾਲ ਦੀ ਨਾਲ ਚੰਗੀ ਤਰ੍ਹਾਂ ਪੜ੍ਹਾਈ ਕਰਨੀ ਵੀ ਨਹੀਂ ਭੁੱਲਣਾ ਚਾਹੀਦਾ। ਇਮਤਿਹਾਨਾਂ ਵਿਚ ਸਿਰਫ਼ ਇਕ ਮਹੀਨਾ ਹੀ ਬਾਕੀ ਰਹਿ ਗਿਆ ਹੈ," ਦੀਦੀ ਨੇ ਕਿਹਾ।

"ਹਾਂ ਦੀਦੀ, ਮੈਂ ਮਿਹਨਤ ਨਾਲ ਪੜ੍ਹਾਂਗਾ। ਦੀਦੀ ਕੀ ਮੈਂ ਦੋ ਸਾਲ ਦੀ ਪੜ੍ਹਾਈ ਇਕ ਹੀ ਸਾਲ ਵਿਚ ਪੂਰੀ ਕਰ ਸਕਦਾ ਹਾਂ, ਇਸ ਸਾਲ ਵੀ ?" ਜੋਜ਼ ਨੇ ਹਮੇਸ਼ਾ ਦੀ ਤਰ੍ਹਾਂ ਜੋਸ਼ ਨਾਲ ਪੁੱਛਿਆ।

"ਦੇਖ ਅੱਗੇ ਹੀ ਫਰਵਰੀ ਦਾ ਮਹੀਨਾ ਖ਼ਤਮ ਹੋਣ ਵਾਲਾ ਹੈ। ਤੂੰ ਚੌਥੀ ਜਮਾਤ ਦੀ ਪੜ੍ਹਾਈ ਇਕ ਮਹੀਨੇ ਵਿਚ ਕਿਵੇਂ ਪੂਰੀ ਕਰੇਂਗਾ ?" ਦੀਦੀ ਨੂੰ ਸੰਦੇਹ ਹੋਇਆ।

"ਮੈਂ ਕਰ ਸਕਦਾ ਹਾਂ। ਮੈਂ ਪਹਿਲਾਂ ਹੀ ਤੋਂ ਅੱਗੇ ਹਾਂ। ਮੈਂ ਚੌਥੀ ਜਮਾਤ ਦੀਆਂ ਕਿਤਾਬਾਂ ਗੋਪੂ ਜਾਂ ਅਸ਼ੋਕ ਤੋਂ ਮੰਗ ਲਵਾਂਗਾ। ਉਹੋ ! ਪਰ ਉਹ ਤਾਂ ਉਨ੍ਹਾਂ ਨੂੰ ਵੀ ਆਪਣੇ ਇਮਤਿਹਾਨ ਵਾਸਤੇ ਚਾਹੀਦੀਆਂ ਹੋਣਗੀਆਂ," ਜੋਜ਼ ਨੂੰ ਖ਼ਿਆਲ ਆਇਆ।

"ਤੂੰ ਇਸ ਤਰ੍ਹਾਂ ਕਰ ਕਿ ਉਨ੍ਹਾਂ ਨੂੰ ਗਰਮੀਆਂ ਦੀਆਂ ਛੁੱਟੀਆਂ ਵਿਚ ਪੜ੍ਹ ਲਵੀਂ। ਤੇਰੇ ਕੋਲ ਸਾਰੀਆਂ ਦੁਪਹਿਰਾਂ ਵਿਹਲੀਆਂ ਹੋਣਗੀਆਂ ਅਤੇ ਜਦੋਂ ਜੂਨ ਵਿਚ ਸਕੂਲ ਖੁੱਲ੍ਹੇਗਾ, ਤਾਂ ਅਸੀਂ ਵੇਖਾਂਗੇ ਕਿ ਤੇਰਾ ਇਮਤਿਹਾਨ ਲੈ ਕੇ ਤੈਨੂੰ ਪੰਜਵੀਂ ਜਮਾਤ ਵਿਚ ਭੇਜਿਆ ਜਾ ਸਕਦਾ ਏ ਕਿ ਨਹੀਂ। ਪਰ ਇਕ ਗੱਲ ਦੱਸ ਤੂੰ ਐਨੀ ਕਾਹਲ ਵਿਚ ਕਿਉਂ ਏਂ ?" ਦੀਦੀ ਨੇ ਪੁੱਛਿਆ।

"ਮੈਂ ਉਸੇ ਜਮਾਤ ਵਿਚ ਹੋਣਾ ਚਾਹੁੰਦਾ ਹਾਂ ਜਿਸ ਵਿਚ ਮੇਰੇ ਹਾਣ ਦੇ ਬੱਚੇ ਹਨ। ਫੇਰ ਗੋਪੂ ਅਤੇ ਅਸ਼ੋਕ ਮੇਰੇ ਨਾਲ ਹੋਣਗੇ, ਤੇ ਮਾਧਵ ਮੇਰਾ ਮਖ਼ੌਲ ਨਹੀਂ ਉਡਾ ਸਕੇਗਾ, ਜਿਵੇਂ ਉਹ ਹੁਣ ਕਰਦਾ ਏ। ਉਹ ਮੈਨੂੰ ਜਮਾਤ ਦਾ ਬਾਪੂ ਕਹਿ ਕੇ ਬੁਲਾਉਂਦਾ ਏ। ਤੇ ਫੇਰ ਤੁਸੀਂ ਮੇਰੇ ਅਧਿਆਪਕ ਹੋਵੋਗੇ।"

"ਦੇਖ ਲਵਾਂਗੇ। ਹੁਣ ਦੱਸ ਤੂੰ ਕੁਝ ਖਾਧਾ ਕਿ ਨਹੀਂ ? ਕੀ ਤੂੰ ਘਰੋਂ

ਕੁਝ ਲੈ ਕੇ ਆਇਆ ਸੀ ?"

ਜੋਜ਼ ਨੇ ਜਵਾਬ ਨਾ ਦਿੱਤਾ।

"ਆਹ ਲੈ, ਇਹ ਕੇਲੇ ਖਾ ਲੈ। ਮੈਨੂੰ ਪਤਾ ਸੀ ਕਿ ਤੂੰ ਕੁਝ ਨਹੀਂ ਖਾਧਾ ਹੋਵੇਗਾ। ਚੱਲ, ਹੁਣ ਖਾ ਲੈ ਇਹਨਾਂ ਨੂੰ," ਦੀਦੀ ਨੇ ਜ਼ੋਰ ਪਾਇਆ।

ਜੋਜ਼ ਨੇ ਬਗੈਰ ਹੋਰ ਨਖਰੇ ਦੇ ਕੇਲੇ ਖਾ ਲਏ।

ਜਿਉਂ ਹੀ ਮਾਰਚ ਦਾ ਮਹੀਨਾ ਆਇਆ ਸਕੂਲ ਵਿਚ ਪੜ੍ਹਾਈ ਦਾ ਮਾਹੌਲ ਬਣ ਗਿਆ। ਹਰ ਕੋਈ ਸਾਲਾਨਾ ਇਮਤਿਹਾਨ ਦੀ ਤਿਆਰੀ ਵਿਚ ਰੁਝ ਗਿਆ ਸੀ। ਜੋਜ਼ ਵੀ ਖ਼ੂਬ ਮਿਹਨਤ ਕਰ ਰਿਹਾ ਸੀ। ਉਹ ਸਵੇਰੇ ਆਪਣੇ ਪਿਤਾ ਦੀ ਮਦਦ ਕਰਨ ਵਾਸਤੇ ਸਮੁੰਦਰ ਕੰਢੇ ਜਾਂਦਾ, ਬਾਕੀ ਸਮੇਂ ਉਹ ਆਪਣੀਆਂ ਕਿਤਾਬਾਂ ਵਿਚ ਰੁੱਝਿਆ ਰਹਿੰਦਾ। ਉਸ ਨੂੰ ਖਾਣੇ 'ਤੇ ਬੁਲਾਉਣ ਲਈ ਮਾਰੀਆ ਨੂੰ ਕਈ ਆਵਾਜ਼ਾਂ ਮਾਰਨੀਆਂ ਪੈਂਦੀਆਂ।

ਇਕ ਦਿਨ ਉਸ ਨੇ ਖਾਸ 'ਹੂਮਨ' ਮੱਛੀ ਬਣਾਈ ਜਿਸ ਵਿਚ ਤਰੀ ਦੇ ਨਾਲ ਹਰੇ ਅੰਬ ਅਤੇ ਨਾਰੀਅਲ ਦਾ ਦੁੱਧ ਪਾਇਆ ਗਿਆ ਸੀ। ਇਹ ਜੋਜ਼ ਦਾ ਮਨਪਸੰਦ ਭੋਜਨ ਸੀ।

ਖਾਣਾ ਠੰਡਾ ਹੋ ਰਿਹਾ ਸੀ ਪਰ ਜੋਜ਼ ਖਾਣ ਵਾਸਤੇ ਨਹੀਂ ਆ ਰਿਹਾ ਸੀ। ਮਾਰੀਆ ਤੋਂ ਸਬਰ ਨਾ ਹੋਇਆ ਅਤੇ ਉਹ ਜ਼ੋਰ ਦੀ ਚੀਕੀ, "ਜੋਜ਼ ਜੇ ਤੂੰ ਇਕਦਮ ਨਾ ਆਇਆ ਤਾਂ ਮੈਂ ਤੇਰੀਆਂ ਸਾਰੀਆਂ ਕਿਤਾਬਾਂ ਸਮੁੰਦਰ ਵਿਚ ਸੁੱਟ ਦਿਆਂਗੀ।"

"ਮਾਂ, ਤੂੰ ਇਹ ਕਿਵੇਂ ਕਹਿ ਸਕਦੀ ਏਂ ? ਕਿਤਾਬਾਂ ਤਾਂ ਭਗਵਾਨ ਹੁੰਦੀਆਂ ਨੇ ? ਕੀ ਤੂੰ ਬਾਈਬਲ ਸਮੁੰਦਰ ਵਿਚ ਸੁੱਟ ਦੇਵੇਂਗੀ ?" ਜੋਜ਼ ਨੇ ਅੱਖਾਂ ਵਿਚ ਅੱਥਰੂ ਭਰਦੇ ਹੋਏ ਕਿਹਾ।

"ਮੂਰਖ਼ ਤੀਵੀਂ ਤੂੰ ਉਸ ਬੱਚੇ ਨੂੰ ਕਿਉਂ ਤੰਗ ਕਰ ਰਹੀ ਏਂ ? ਜਦੋਂ ਲੋਕ ਆਪਣੇ ਸਰਕਾਰੀ ਕਾਗਜ਼ ਜੋਜ਼ ਤੋਂ ਪੜ੍ਹਾਉਣ ਆਉਂਦੇ ਨੇ ਉਦੋਂ ਤਾਂ ਤੂੰ ਘੁਮੰਡੀ ਮੋਰਨੀ ਵਾਂਗ ਫੁੱਲ ਜਾਨੀ ਏਂ। ਸਾਡੇ ਆਂਢ-ਗੁਆਂਢ ਵਿਚ ਪਾਦਰੀ ਅਤੇ ਫ਼ਾਦਰ ਡੀ ਮੇਲੋ ਤੋਂ ਸਿਵਾ ਇਕ ਇਹੋ ਹੀ ਏ ਜੋ ਪੜ੍ਹ ਸਕਦਾ ਏ। ਤੇ ਹੁਣ ਤੂੰ ਕੁਝ ਮਿੰਟ ਉਡੀਕ ਨਹੀਂ ਕਰ ਸਕਦੀ ਤਾਂ ਕਿ ਉਹ ਆਪਣੀ ਪੜ੍ਹਾਈ ਪੂਰੀ ਕਰ ਸਕੇ ?" ਉਸ ਦੇ ਪਿਤਾ ਨੇ ਕਿਹਾ।

"ਮੈਨੂੰ ਉਸ ਦੀ ਸਿਹਤ ਦੀ ਚਿੰਤਾ ਏ। ਤੁਸੀਂ ਵੇਖਦੇ ਨਹੀਂ ਜਦ ਤੋਂ ਉਸ ਨੇ ਸਕੂਲ ਜਾਣਾ ਸ਼ੁਰੂ ਕੀਤਾ ਏ ਉਹ ਕਿੰਨਾ ਕਮਜ਼ੋਰ ਹੋ ਗਿਆ ਏ ? ਪਰ ਤੁਸੀਂ ਦੋਵੇਂ ਮਾਂ ਦੀ ਚਿੰਤਾ ਬਾਰੇ ਕੀ ਸਮਝੋਗੇ। ਕੀ ਸਮਝ ਸਕਦੇ ਹੋ ? ਤੁਸੀਂ ਸਿਰਫ਼ ਮੇਰੇ ਉਪਰ ਚੀਕ ਸਕਦੇ ਹੋ। ਠੀਕ ਹੈ। ਮੈਂ ਕੁਝ ਨਾ ਬੋਲਾਂਗੀ। ਮੈਂ ਸਿਰਫ਼ ਉਦੋਂ ਹੀ ਖਾਣਾ ਪਕਾਵਾਂਗੀ ਅਤੇ ਖਾਵਾਂਗੀ ਜਦੋਂ ਤੁਸੀਂ ਦੋਵੇਂ ਚਾਹੋਗੇ।" ਮਾਰੀਆ ਗੁੱਸੇ ਨਾਲ ਅੱਖਾਂ ਵਿਚ ਹੰਝੂ ਭਰਦੀ ਹੋਈ ਬਾਹਰ



'ਮਾਂ, ਬਾਪੂ ਦੇਖੋ, ਮੈਂ ਜਮਾਤ ਵਿਚੋਂ ਅੱਵਲ ਆਇਆ ਹਾਂ।'

ਚਲੀ ਗਈ। ਜੋਜ਼ ਉਸ ਦੇ ਮਗਰ ਗਿਆ। "ਮਾਂ, ਮੈਂ ਜਾਣਦਾ ਹਾਂ ਤੂੰ ਮੈਨੂੰ ਬਹੁਤ ਪਿਆਰ ਕਰਦੀ ਏਂ। ਪਰ ਮੈਨੂੰ ਬਹੁਤ ਮਿਹਨਤ ਕਰਨੀ ਪਵੇਗੀ ਤਾਂ ਕਿ ਮੈਂ ਵੀ ਆਪਣੇ ਹਾਣ ਦੇ ਬੱਚਿਆਂ ਦੀ ਤਰ੍ਹਾਂ ਪੰਜਵੀਂ ਜਮਾਤ ਵਿਚ ਹੋ ਜਾਵਾਂ। ਗੁੱਸਾ ਨਾ ਕਰ। ਮੈਂ ਵਾਅਦਾ ਕਰਦਾ ਹਾਂ ਠੀਕ ਤਰ੍ਹਾਂ ਖਾਵਾਂਗਾ ਜਦੋਂ ਵੀ ਤੂੰ ਬੁਲਾਵੇਂਗੀਂ। ਹੁਣ ਅੰਦਰ ਚੱਲ। ਮੈਂ ਤੇਰੇ ਬਗੈਰ ਨਹੀਂ ਖਾ ਸਕਦਾ। ਤੂੰ ਜਾਣਦੀ ਏਂ।" ਉਸ ਨੇ ਮਾਂ ਨੂੰ ਜੱਫੀ ਪਾ ਲਈ ਅਤੇ ਉਸ ਦੇ ਹੰਝੂ ਪੂੰਝ ਦਿੱਤੇ।

"ਓ, ਮਾਜ਼ੋ, ਮਗਾਚੋ, ਚੇਡੋ," ਮਾਰੀਆ ਨੇ ਜੋਜ਼ ਨੂੰ ਗਲੇ ਲਾਇਆ ਅਤੇ ਚੁੰਮ ਲਿਆ। ਹੁਣ ਖਾਣਾ ਖਾਣ ਲਈ ਕੋਈ ਝਗੜਾ ਨਹੀਂ ਸੀ ਹੁੰਦਾ।

ਦਿਨ ਛੇਤੀ-ਛੇਤੀ ਲੰਘ ਗਏ, ਇਮਤਿਹਾਨ ਸ਼ੁਰੂ ਹੋਏ ਅਤੇ ਇਕ ਹਫ਼ਤੇ ਵਿਚ ਹੀ ਮੁਕ ਗਏ। ਜੋਜ਼ ਚੀਕਦਾ ਹੋਇਆ ਘਰ ਆਇਆ, "ਮਾਂ, ਬਾਪੂ, ਦੇਖੋ, ਮੈਨੂੰ ਇੰਨੀਆਂ ਸਾਰੀਆਂ ਕਿਤਾਬਾਂ ਤੇ ਇਨਾਮ ਮਿਲੇ। ਮੈਂ ਜਮਾਤ ਵਿਚੋਂ ਅੱਵਲ ਆਇਆ ਹਾਂ।"

ਝੁੱਗੀ ਦੇ ਆਲੇ-ਦੁਆਲੇ ਗੁਆਂਢੀਆਂ ਦੀ ਭੀੜ ਜਮ੍ਹਾਂ ਹੋ ਗਈ। "ਪੇਡਰੋ, ਤੈਨੂੰ ਸਾਨੂੰ 'ਫੇਨੀ' ਪਿਲਾਉਣੀ ਚਾਹੀਦੀ ਏ। ਤੇਰਾ ਮੁੰਡਾ ਅੱਵਲ ਆਇਆ ਏ।" ਫ਼ਰਾਂਸਿਸ ਨੇ ਕਿਹਾ।

"ਹਾਂ ਪੇਡਰੋ ਸਾਹਿਬ, ਤੈਨੂੰ ਜ਼ਰੂਰ ਪਿਲਾਉਣੀ ਪਵੇਗੀ," ਬਾਕੀ ਸਭਨਾ ਨੇ ਕਿਹਾ।

"ਨਹੀਂ, ਮੇਰੀ ਝੁੱਗੀ ਵਿਚ ਸ਼ਰਾਬ ਨਹੀਂ, ਇਥੇ ਜੋਜ਼ ਅਤੇ ਹੋਰ ਬੱਚਿਆਂ ਦੇ ਸਾਹਮਣੇ ਬਿਲਕੁਲ ਨਹੀਂ।" ਮਾਰੀਆ ਨੇ ਵਿਰੋਧ ਕੀਤਾ।

ਮਰਦ ਲੋਕ ਆਪਣੇ ਸ਼ਰਾਬਖ਼ਾਨੇ ਚਲੇ ਗਏ। ਔਰਤ ਅਤੇ ਬੱਚੇ ਵੀ ਇਨਾਮ ਤੇ ਕਿਤਾਬਾਂ ਦੇਖਣ ਤੋਂ ਬਾਅਦ ਆਪਣੇ ਆਪਣੇ ਰਾਹ ਪੈ ਗਏ।

"ਪੁੱਤਰ, ਹੁਣ ਤੇਰਾ ਇਮਤਿਹਾਨ ਤਾਂ ਖਤਮ ਹੋ ਗਿਆ ਹੈ, ਇਨ੍ਹਾਂ ਕਿਤਾਬਾਂ ਦਾ ਕੀ ਕਰੇਂਗਾ ?" ਮਾਰੀਆ ਨੇ ਘਰ ਦੀ ਸਫ਼ਾਈ ਕਰਦਿਆਂ ਕਿਹਾ।

"ਇਮਤਿਹਾਨ ਤਾਂ ਖ਼ਤਮ ਹੋ ਗਏ ਨੇ ਮਾਂ, ਪਰ ਮੈਂ ਛੁੱਟੀਆਂ ਵਿਚ ਵੀ ਪੜ੍ਹਨਾ ਚਾਹੁੰਦਾ ਹਾਂ।"

"ਛੁੱਟੀਆਂ ਵਿਚ ਪੜ੍ਹਾਈ ? ਤੂੰ ਛੁੱਟੀਆਂ 'ਚ ਵੀ ਸਕੂਲ ਜਾਵੇਂਗਾ ? ਕਿਉਂ ?" ਮਾਰੀਆ ਨੇ ਪੁੱਛਿਆ।

"ਮਾਂ, ਕੀ ਤੂੰ ਨਹੀਂ ਚਾਹੁੰਦੀ ਕਿ ਮੈਂ ਵੀ ਆਪਣੇ ਹਾਣ ਦੇ ਹੋਰ ਮੁੰਡਿਆਂ ਦੀ ਜਮਾਤ ਵਿਚ ਪੜ੍ਹਾਂ। ਫੇਰ ਤੇਰੇ ਮੁੰਡੇ ਨੂੰ ਕੋਈ ਮੂਰਖ਼ ਨਹੀਂ ਕਹਿ ਸਕੇਗਾ।"

"ਏਨੇ ਚੰਗੇ ਮੁੰਡੇ ਨੂੰ, ਜਿਹੜਾ ਜਮਾਤ ਵਿਚੋਂ ਅੱਵਲ ਆਇਆ ਏ, ਉਹ ਮੂਰਖ਼ ਕਿਉਂ ਕਹਿਣਗੇ ?" ਮਾਰੀਆ ਨੇ ਪੁੱਛਿਆ।

"ਕਿਉਂਕਿ ਮੈਂ ਆਪਣੀ ਜਮਾਤ ਦੇ ਹੋਰ ਬੱਚਿਆਂ ਤੋਂ ਉਮਰ ਵਿਚ ਵੱਡਾ ਹਾਂ। ਜੇਕਰ ਮੈਂ ਛੁੱਟੀਆਂ 'ਚ ਪੜ੍ਹਾਂਗਾ ਤਾਂ ਮੈਂ ਪੰਜਵੀਂ ਜਮਾਤ ਵਿਚ ਹੋ ਜਾਵਾਂਗਾ, ਆਪਣੀ ਉਮਰ ਦੇ ਬਾਕੀ ਮੁੰਡਿਆਂ ਅਤੇ ਕੁੜੀਆਂ ਨਾਲ। ਅਤੇ ਦੀਦੀ ਮੇਰੀ ਅਧਿਆਪਕਾ ਹੋਵੇਗੀ। ਕੀ ਇਹ ਅੱਛਾ ਨਹੀਂ ਹੋਵੇਗਾ। ਮੈਂ ਹਮੇਸ਼ਾ ਦੀਦੀ ਦੀ ਜਮਾਤ ਵਿਚ ਪੜ੍ਹਨ ਦੇ ਸੁਪਨੇ ਲੈਂਦਾ ਹਾਂ। ਤੇ ਜੇਕਰ ਮੈਂ ਪਾਸ ਹੋ ਗਿਆ ਤਾਂ ਦੀਦੀ ਨੂੰ ਵੀ ਬੜਾ ਮਾਣ ਹੋਵੇਗਾ।" ਜੋਜ਼ ਨੇ ਸਮਝਾਇਆ।

"ਦੀਦੀ ਤਾਂ ਤੈਨੂੰ ਪਹਿਲਾਂ ਹੀ ਬਹੁਤ ਪਿਆਰ ਕਰਦੀ ਏ। ਤੇ ਹਾਂ ਇਹ ਬੜਾ ਅੱਛਾ ਹੋਵੇਗਾ ਜੇ ਤੂੰ ਉਸ ਦੀ ਜਮਾਤ ਵਿਚ ਪੜ੍ਹੇਂਗਾ," ਮਾਰੀਆ ਮੰਨ ਗਈ। "ਰੱਬ ਤੇਰਾ ਭਲਾ ਕਰੇ।"

"ਤੇ ਮਾਂ, ਦੀਦੀ ਨੇ ਵਾਅਦਾ ਕੀਤਾ ਸੀ ਕਿ ਮੈਂ ਛੁੱਟੀਆਂ ਵਿਚ ਉਹਨਾਂ ਦੇ ਘਰ ਜਾ ਕੇ ਪੜ੍ਹ ਸਕਦਾ ਹਾਂ। ਪਰ ਮੈਂ ਆਪਣੇ ਘਰ 'ਚ ਹੀ ਪੜ੍ਹਾਂਗਾ। ਮੈਂ ਉਨ੍ਹਾਂ ਨੂੰ ਤੰਗ ਨਹੀਂ ਕਰਾਂਗਾ। ਮੈਂ ਜ਼ਿਆਦਾਤਰ ਘਰ ਹੀ ਰਹਾਂਗਾ। ਤੂੰ ਮੈਨੂੰ ਜਿੰਨਾ ਚਾਹਵੇਂ ਖੁਆ ਸਕਦੀ ਏਂ। ਤੂੰ ਮੇਰੇ ਵਾਸਤੇ ਝੀਂਗਾ ਮੱਛੀ ਅਤੇ ਅੰਬ ਦਾ ਆਚਾਰ ਬਣਾਵੇਂਗੀ, ਤੇ ਮੇਰੇ 'ਤੇ ਚੀਕੇਂਗੀ, ਹੈ ਨਾ ?" ਜੋਸ਼ ਨੇ ਉਸ ਨੂੰ ਚਿੜ੍ਹਾਇਆ।

"ਹਾਂ, ਹਾਂ। ਮੈਨੂੰ ਤੇਰੇ ਉਤੇ ਚੀਕਣ ਤੋਂ ਸਿਵਾ ਹੋਰ ਕੋਈ ਕੰਮ ਨਹੀਂ ਏ।" ਮਾਰੀਆ ਹਾਲੇ ਚੀਕਣ ਹੀ ਲੱਗੀ ਸੀ ਕਿ ਉਸ ਨੇ ਜੋਜ਼ ਦੇ ਚਿਹਰੇ 'ਤੇ ਸ਼ਰਾਰਤੀ ਮੁਸਕਰਾਹਟ ਵੇਖੀ ਅਤੇ ਦੋਵੇਂ ਹੱਸਣ ਲੱਗ ਪਏ।

ਇਕ ਦਿਨ ਉਹਨਾਂ ਨੂੰ ਅਹਿਸਾਸ ਹੋਇਆ ਕਿ ਗਰਮੀਆਂ ਮੁਕ ਗਈਆਂ ਹਨ ਜਦੋਂ ਮਾਰੀਆ ਦੁਪਹਿਰ ਵੇਲੇ ਚੀਕੀ, "ਜੋਜ਼, ਜੋਜ਼, ਛੇਤੀ ਆ ਅਤੇ 'ਸਨਗਾਟੇ' ਸਮੇਟਣ ਵਿਚ ਮੇਰੀ ਮਦਦ ਕਰ।" ਮਾਰੀਆ ਨੇ ਝੀਂਗਾ ਮੱਛੀਆਂ ਧੁੱਪ ਵਿਚ ਸੁਕਣੇ ਪਾਈਆਂ ਹੋਈਆਂ ਸਨ।

ਬਰਸਾਤਾਂ ਦੌਰਾਨ, ਜਦੋਂ ਮਛੇਰੇ ਸਮੁੰਦਰ ਵਿਚ ਨਹੀਂ ਜਾ ਸਕਦੇ, ਤਾਂ ਸੁੱਕੀ ਮੱਛੀ ਕੰਮ ਆਉਂਦੀ ਹੈ। ਉਹਨਾਂ ਦੀ ਚੰਗੀ ਕੀਮਤ ਵੀ ਮਿਲ ਜਾਂਦੀ ਹੈ। ਜੋਜ਼ ਬਾਹਰ ਭੱਜਿਆ। ਆਸਮਾਨ 'ਤੇ ਬੱਦਲ ਛਾ ਗਏ ਸਨ।

"ਮੀਂਹ ਪੈਣ ਵਾਲਾ ਸੀ। ਦੋਵੇਂ ਜੋਸ਼ ਨਾਲ ਕੰਮ ਵਿਚ ਜੁਟ ਪਏ। ਉਨ੍ਹਾਂ ਨੇ ਅਖ਼ੀਰਲੀ ਢੇਰੀ ਟੋਕਰੀ ਵਿਚ ਪਾ ਲਈ ਸੀ ਜਦੋਂ ਜੋਜ਼ ਦੀ ਨੱਕ ਅਤੇ ਅੱਖਾਂ 'ਤੇ ਮੀਂਹ ਦੀਆਂ ਮੋਟੀਆਂ-ਮੋਟੀਆਂ ਬੂੰਦਾਂ ਪਈਆਂ। ਜੋਜ਼ ਨੇ ਦੋ ਟੋਕਰੀਆਂ ਚੁੱਕੀਆਂ ਅਤੇ ਝੁੱਗੀ ਦੇ ਅੰਦਰ ਭੱਜ ਗਿਆ। ਮਾਰੀਆ ਬਾਕੀ ਦੀਆਂ ਦੋ ਟੋਕਰੀਆਂ ਚੁੱਕ ਲਿਆਈ। "ਇਹ ਅਸੀਂ ਬਹੁਤ ਚੰਗਾ ਕੰਮ ਕੀਤਾ," ਜੋਜ਼ ਨੇ ਕਿਹਾ।

"ਹਾਂ ਤੇ ਰੱਬ ਦਾ ਸ਼ੁਕਰ ਏ, ਨਹੀਂ ਤਾਂ ਮੇਰੀ ਦੋ ਮਹੀਨਿਆਂ ਦੀ ਮਿਹਨਤ ਬੇਕਾਰ ਹੋ ਜਾਣੀ ਸੀ। ਹੇ ਰੱਬਾ ! ਇਸ ਮੀਂਹ ਨੂੰ ਤਾਂ ਦੇਖੋ।"



ਜੋਜ਼ ਨੇ ਦੋ ਟੋਕਰੀਆਂ ਚੁੱਕੀਆਂ ਅਤੇ ਝੁੱਗੀ ਦੇ ਅੰਦਰ ਭੱਜ ਗਿਆ।

"ਗਰਮਾ-ਗਰਮ ਚਾਹ ਅਤੇ ਪਿਆਜ਼ ਦੀ ਭਾਜੀ ਵਾਸਤੇ ਇਹ ਬਿਲਕੁਲ ਸਹੀ ਮੌਸਮ ਏ। ਕਿਉਂ ਠੀਕ ਏ ਨਾ ਜੋਜ਼।" ਪੇਡਰੋ, ਜੋ ਕਿ ਬੱਦਲਾਂ ਤੇ ਮਾਰੀਆ ਦੇ ਸ਼ੋਰ ਤੋਂ ਜਾਗ ਗਿਆ ਸੀ, ਨੇ ਕਿਹਾ।

"ਮੈਂ ਇਕ ਸੁਸਤ ਬੰਦੇ ਦੀ ਮਰਜ਼ੀ ਪੂਰੀ ਨਹੀਂ ਕਰ ਸਕਦੀ," ਮਾਰੀਆ ਨੇ ਜਵਾਬ ਦਿੱਤਾ।

"ਪਰ ਮਾਂ ਮੈਂ ਤਾਂ ਤੇਰੀ ਮਦਦ ਕੀਤੀ ਸੀ। ਜ਼ਿਆਦਾਤਰ ਸੁੱਕੀ ਮੱਛੀ ਮੈਂ ਹੀ ਸਮੇਟੀ ਸੀ। ਮੈਂ ਚਾਹ ਤੇ ਭਾਜੀ ਦਾ ਹੱਕਦਾਰ ਹਾਂ, ਹੈ ਕਿ ਨਹੀਂ ?" ਜੋਜ਼ ਨੇ ਪੁੱਛਿਆ।

"ਠੀਕ ਹੈ। ਮੈਂ ਬਣਾਉਂਦੀ ਹਾਂ। ਬਰਸਾਤਾਂ ਦਾ ਮਤਲਬ ਏ ਕਿ ਤੇਰਾ ਸਕੂਲ ਹੁਣ ਛੇਤੀ ਹੀ ਖੁੱਲ੍ਹਣ ਵਾਲਾ ਏ। ਤੇ ਫਿਰ ਹੁਣ ਤੂੰ ਦੁਪਹਿਰ ਨੂੰ ਚਾਹ ਤੇ ਭਾਜੀ ਨਹੀਂ ਮੰਗਿਆ ਕਰੇਂਗਾ," ਮਾਰੀਆ ਨੇ ਚੇਤੇ ਕਰਵਾਇਆ।

"ਉਹ ਹਾਂ ! ਛੁੱਟੀਆਂ ਮੁਕਣ 'ਚ ਸਿਰਫ਼ ਚਾਰ ਦਿਨ ਹੀ ਰਹਿ

ਗਏ ਨੇ," ਜੋਜ਼ ਨੇ ਕਿਹਾ।

ਇਹ ਸੋਚ ਕੇ ਉਹ ਬੜਾ ਉਤਸ਼ਾਹਤ ਸੀ। ਉਹ ਕਲਪਨਾ ਕਰ ਸਕਦਾ ਸੀ ਕਿ ਗੋਪੂ, ਅਸ਼ੋਕ ਅਤੇ ਖ਼ਾਸ ਕਰ ਮਾਧਵ ਕਿੰਨੇ ਹੈਰਾਨ ਹੋਣਗੇ ਜਦੋਂ ਉਹ ਉਸ ਨੂੰ ਆਪਣੀ ਜਮਾਤ ਵਿਚ ਦੇਖਣਗੇ। ਉਸ ਨੂੰ ਅਗਲੀ ਜਮਾਤ ਵਿਚ ਚਲੇ ਜਾਣ ਦੀ ਪੂਰੀ ਉਮੀਦ ਸੀ। ਛੁੱਟੀਆਂ ਵਿਚ ਆਪਣੀ ਪੜ੍ਹਾਈ ਦੀ ਪ੍ਰਗਤੀ ਦੱਸਣ ਲਈ ਉਹ ਦੋ ਵਾਰ ਦੀਦੀ ਕੋਲ ਜਾ ਆਇਆ ਸੀ। ਦੀਦੀ ਦੇ ਨੁਸਖਿਆਂ ਅਤੇ ਮਾਰਗ-ਦਰਸ਼ਨ ਨੇ ਹਮੇਸ਼ਾ ਦੀ ਤਰ੍ਹਾਂ ਉਸ ਦੀ ਮਦਦ ਕੀਤੀ ਸੀ।

ਜੋਜ਼ ਮੁੱਖ ਅਧਿਆਪਕ ਸ੍ਰੀ ਸਰਦੇਸਾਈ ਕੋਲ ਗਿਆ। ਉਹਨਾਂ ਨੇ ਸ੍ਰੀ ਕਾਮਥ ਨੂੰ ਸਮਾਜਿਕ ਵਿਗਿਆਨ ਵਿਚ ਜੋਜ਼ ਦੀ ਪ੍ਰਗਤੀ ਦਾ ਇਮਤਿਹਾਨ ਲੈਣ ਵਾਸਤੇ ਕਿਹਾ। ਇਤਿਹਾਸ ਵਿਚ ਜੋਜ਼ ਚੰਗਾ ਮਾਹਰ ਸੀ। ਭੂ-ਚਿੱਤਰਾਵਲੀ (ਅਟਲਸ) ਦੀ ਮਦਦ ਤੋਂ ਉਸ ਨੇ ਭੂਗੋਲ ਵੀ ਸਿੱਖ ਲਿਆ ਸੀ। ਇਤਿਹਾਸ ਵਿਚ ਉਹ 'ਬਹੁਤ ਚੰਗਾ' ਅਤੇ ਭੂਗੋਲ ਵਿਚ 'ਚੰਗਾ' ਰਿਹਾ।

ਮਰਾਠੀ ਅਤੇ ਅੰਗ੍ਰੇਜ਼ੀ ਵਿਚ ਉਸ ਨੇ ਆਪਣੇ ਆਪ ਨੂੰ 'ਚੰਗਾ' ਅਤੇ 'ਤਸੱਲੀਬਖ਼ਸ਼' ਸਾਬਤ ਕਰ ਦਿਖਾਇਆ। ਹਿਸਾਬ ਵਿਚ ਉਸ ਨੂੰ ਕੋਈ ਪਰੇਸ਼ਾਨੀ ਨਹੀਂ ਸੀ। ਦੀਦੀ ਨੇ ਚੰਗੀ ਤਰ੍ਹਾਂ ਦੇਖਿਆ ਸੀ ਕਿ ਉਸ ਨੂੰ ਪਹਾੜੇ ਪੂਰੀ ਤਰ੍ਹਾਂ ਯਾਦ ਸਨ ਅਤੇ ਮੋਹਨ ਭਾਈ ਨੇ ਉਸ ਨੂੰ ਜ਼ਬਾਨੀ ਹਿਸਾਬ ਦਾ ਅਭਿਆਸ ਕਰਾਇਆ ਸੀ।

"ਪੰਜਵੀਂ ਜਮਾਤ ਵਿਚ ਦਾਖ਼ਲ ਹੋਣ ਦੀ ਆਗਿਆ ਦਿੱਤੀ ਜਾਂਦੀ ਹੈ," ਪ੍ਰਿੰਸੀਪਲ ਨੇ ਉਸ ਦੇ ਪ੍ਰਮਾਣ-ਪੱਤਰ 'ਤੇ ਲਿਖਿਆ। ਅਗਲੀ ਸਵੇਰ ਜੋਜ਼ ਦੀਦੀ ਨੂੰ ਜਮਾਤ ਵਿਚ ਜਾਣ ਤੋਂ ਪਹਿਲਾਂ ਮਿਲਿਆ। ਉਹ ਪੜ੍ਹਾਈ ਵਾਲੇ ਕਮਰੇ ਦੇ ਬਾਹਰ ਖੜਾ ਰਿਹਾ। ਸਾਰੀ ਜਮਾਤ ਨੇ ਖੜੇ ਹੋ ਕੇ ਦੀਦੀ ਨੂੰ 'ਨਮਸ਼ਕਾਰ ਮੈਡਮ' ਕਿਹਾ।

"ਨਮਸ਼ਕਾਰ ! ਬੈਠ ਜਾਉ।" ਦੀਦੀ ਨੇ ਆਪਣਾ ਰਜਿਸਟਰ ਖੋਲ੍ਹਿਆ ਤੇ ਹਾਜ਼ਰੀ ਲਗਾਉਣ ਲੱਗੀ, "ਅਭੀਨਵ।"

'ਯੈਸ ਮੈਡਮ', ਉਹ ਨਾਂ ਬੋਲਦੀ ਗਈ ... ਆਸ਼ਾ, ਅਸ਼ੋਕ, ਭਾਸਕਰ, ਚੇਤਨ, ਦੇਵਕੀ, ਦੀਨਾਨਾਥ, ਗਜਾਨਨ, ਗੋਪਾਲ, ਹਰੀ, ਹੇਮਾ। ਬੱਚੇ ਇਕ ਤੋਂ ਬਾਅਦ ਇਕ ਆਪਣੇ ਆਪਣੇ ਨਾਂ 'ਤੇ ਖੜ੍ਹੇ ਹੁੰਦੇ ਗਏ ਤੇ ਹਾਜ਼ਰੀ ਲਵਾਉਂਦੇ ਰਹੇ। ਦੀਦੀ ਦੋ ਪਲ ਰੁਕੀ ਅਤੇ ਫਿਰ ਬੋਲੀ, 'ਜੋਜ਼।'

"ਯੈੱਸ ਮੈਡਮ", ਜੋਜ਼ ਨੇ ਅੰਦਰ ਦਾਖ਼ਲ ਹੁੰਦਿਆਂ ਜਵਾਬ ਦਿੱਤਾ। ਸਾਰਿਆਂ ਨੇ ਉਸ ਵੱਲ ਦੇਖਿਆ। ਉਹ ਹੈਰਾਨ ਸਨ। "ਜੋਜ਼ ਸਾਡੀ ਜਮਾਤ ਵਿਚ ?"

"ਹਾਂ, ਜੋਜ਼ ਨੂੰ ਤਰੱਕੀ ਦੇ ਕੇ ਤੁਹਾਡੀ ਜਮਾਤ ਵਿਚ ਦਾਖ਼ਲ ਕਰ ਲਿਆ ਗਿਆ ਏ। ਕੱਲ੍ਹ ਉਸ ਨੇ ਪੰਜਵੀਂ ਜਮਾਤ ਵਾਸਤੇ ਇਮਤਿਹਾਨ

ਦਿੱਤਾ ਸੀ।" ਦੀਦੀ ਨੇ ਦੱਸਿਆ।

"ਸਹੁੰ ਰੱਬ ਦੀ। ਤੂੰ ਕਿਵੇਂ ਤੇ ਕਦੋਂ ਪੜ੍ਹਿਆ ?"

"ਛੁੱਟੀਆਂ 'ਚ," ਜੋਜ਼ ਨੇ ਸਚਾਈ ਦੱਸੀ।

"ਵਾਹ, ਇਹ ਤਾਂ ਬਹੁਤ ਚੰਗਾ ਹੋਇਆ," ਗੋਪੂ ਨੇ ਸੱਚੀ ਖੁਸ਼ੀ ਨਾਲ ਕਿਹਾ। "ਮੈਡਮ ਜੀ, ਪਲੀਜ਼, ਜੋਜ਼ ਨੂੰ ਮੇਰੇ ਨਾਲ ਬੈਠਣ ਦਿਉ," ਉਸ ਨੇ ਬੇਨਤੀ ਕੀਤੀ।

"ਜੇ ਸਭ ਦੀ ਮਰਜ਼ੀ ਏ, ਤਾਂ ਮੈਨੂੰ ਕੋਈ ਇਤਰਾਜ਼ ਨਹੀਂ," ਦੀਦੀ ਨੇ ਕਿਹਾ।

"ਜਿਸ ਨੇ ਬਚਾਇਆ ਸੀ ਅਤੇ ਜਿਸ ਨੂੰ ਬਚਾਇਆ ਗਿਆ ਸੀ, ਦੋਵਾਂ ਨੂੰ, ਇਕੱਠੇ ਬੈਠਣ ਦਿਉ।" ਮਾਧਵ ਨੇ ਤਾਅਨਾ ਦੇਣ ਵਾਲੇ ਅੰਦਾਜ਼ ਵਿਚ ਕਿਹਾ।

ਗੋਪੂ ਅਤੇ ਜੋਜ਼ ਨੇ ਉਸ ਵੱਲ ਕੋਈ ਧਿਆਨ ਨਾ ਦਿੱਤਾ ਅਤੇ ਉਹ ਦੋਵੇਂ ਇਕੱਠੇ ਬੈਠ ਗਏ। ਦੀਦੀ ਨੇ ਪੜ੍ਹਾਉਣਾ ਸ਼ੁਰੂ ਕੀਤਾ।

ਜੋਜ਼ ਦਾ ਇਕ ਹੋਰ ਸੁਪਨਾ ਸੱਚ ਹੋ ਗਿਆ ਸੀ।

# ਚਲਾਕ ਲੂੰਬੜ

ਪੰਜਵੀਂ ਜਮਾਤ ਵਿਚ ਹੋ ਕੇ ਜੋਜ਼ ਬਹੁਤ ਖ਼ੁਸ਼ ਸੀ। ਗੋਪੂ ਉਸ ਦਾ ਸਭ ਤੋਂ ਚੰਗਾ ਦੋਸਤ ਬਣ ਗਿਆ ਸੀ ਪਰ ਦੂਜਿਆਂ ਨਾਲ ਉਹ ਬਹੁਤ ਘੱਟ ਹੀ ਗੱਲਬਾਤ ਕਰਦਾ ਸੀ। ਉਸ ਨੇ ਕਾਫ਼ੀ ਕੰਮ ਪੂਰਾ ਕਰਨਾ ਸੀ। ਕਾਫ਼ੀ ਪੜ੍ਹਨਾ ਵੀ ਸੀ। ਪੁਸਤਕਾਲਾ ਉਸ ਦੀ ਮਨਪਸੰਦ ਥਾਂ ਸੀ। ਪੁਸਤਕ-ਪਾਲ, ਮਿਸਟਰ ਚਿਟਨਿਸ ਨੇ ਉਸ ਦੀ ਮਦਦ ਕੀਤੀ। ਉਸ ਨੇ ਸਾਨੇ ਗੁਰੂਜੀ ਦੁਆਰਾ ਲਿਖੀਆਂ ਪੁਸਤਕਾਂ ਪੜ੍ਹੀਆਂ—"ਦੁੱਖੀ", "ਗੈਡ ਗੋਸ਼ਟੀ", "ਸ਼ਿਆਮ ਚੀ ਆਈ" ਅਤੇ ਹੋਰ। ਸ਼ਿਆਮ ਦੀ ਕਥਾ ਉਸ ਨੂੰ ਆਪਣੇ ਵਰਗੀ ਲੱਗੀ। ਸ਼ਿਆਮ ਨੂੰ ਵੀ ਉਸ ਦੀ ਤਰ੍ਹਾਂ ਕਈ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ ਸੀ। ਘਟਨਾ-ਸਥਾਨ 'ਕੋਂਕਣ' ਗੋਆ ਵਰਗਾ ਹੀ ਸੀ—ਸਮੁੰਦਰ, ਖਜ਼ੂਰ ਦੇ ਰੁੱਖ, ਅੰਬ ਅਤੇ ਕਠਲ ਦੇ ਰੁੱਖ। ਕਿਤਾਬ ਪੜ੍ਹਦਿਆਂ ਉਸ ਨੂੰ ਲੱਗਿਆ ਜਿਵੇਂ ਉਹ ਆਪਣੇ ਹੀ ਘਰ ਹੋਵੇ। ਕਿਤਾਬਾਂ ਪੜ੍ਹਨ ਤੋਂ ਬਾਅਦ ਆਪਣੇ ਮਾਪਿਆਂ ਪ੍ਰਤੀ ਉਸ ਦਾ ਵਰਤਾਉ ਵਧੇਰੇ ਸਮਝ ਭਰਿਆ ਅਤੇ ਸ਼ਰਧਾਮਈ ਹੋ ਗਿਆ। ਉਸ ਨੂੰ ਅਹਿਸਾਸ ਹੋਇਆ ਕਿ ਉਸ ਦੇ ਮਾਪੇ ਕਿਵੇਂ ਖ਼ੁਦ ਤੰਗ ਰਹਿ ਕੇ ਆਪਣੀ ਸਮਰਥਾ ਤੋਂ ਵੱਧ ਉਸ ਦੀਆਂ ਲੋੜਾਂ ਪੂਰੀਆਂ ਕਰਦੇ ਰਹੇ ਹਨ।

'ਗੋਟਯਾ' ਦਾ ਉਹ ਬਹੁਤ ਸਨਮਾਨ ਕਰਦਾ ਸੀ। ਕ੍ਰਿਕਟ ਮੈਚ ਦਾ ਕਿੱਸਾ ਅਤੇ ਡਰਾਮੇ ਵਿਚ ਉਸ ਦੀ ਅਦਾਕਾਰੀ ਉਤੇ ਜੋਜ਼ ਹੱਸ ਪਿਆ। ਨਾਲ ਹੀ ਗੋਟਯਾ ਅਤੇ ਸੋਮਾ ਦਾ ਦੀਵਾਲੀ ਦੀਆਂ ਖ਼ੁਸ਼ੀਆਂ ਗਰੀਬ ਬੱਚਿਆਂ ਨਾਲ ਵੰਡਣਾ ਉਸ ਦੇ ਦਿਲ ਨੂੰ ਛੋਹ ਗਿਆ। ਅਬਰਾਹਮ ਲਿੰਕਨ ਦੀ ਜੀਵਨੀ ਪੜ੍ਹਨ ਪਿੱਛੋਂ ਉਸ ਨੂੰ ਮਾਣ ਮਹਿਸੂਸ ਹੋਇਆ ਕਿ ਉਹ ਵੀ ਉਸ ਦੇ ਵਾਂਗ ਇਕ ਆਮ ਮਛੇਰੇ ਦਾ ਪੁੱਤ ਸੀ ਅਤੇ ਆਪਣੀ ਮੰਜ਼ਿਲ ਹਾਸਲ ਕਰਨ ਦੇ ਉਸ ਦੇ ਇਰਾਦੇ ਪੱਕੇ ਸਨ। ਗਾਂਧੀ ਜੀ ਅਤੇ ਅੰਬੇਡਕਰ ਦੀਆਂ ਜੀਵਨੀਆਂ ਪੜ੍ਹਨ ਤੋਂ ਬਾਅਦ ਉਸ ਨੂੰ ਸਮਝ ਆਈ ਕਿ ਚਿਟਨਿਸ ਸਾਹਿਬ ਇਹ ਕਿਤਾਬਾਂ ਪੜ੍ਹਨ ਵਾਸਤੇ ਕਿਉਂ ਆਖਦੇ ਸਨ।

ਕਿਉਂਜੋ ਜਮਾਤ ਵਿਚ ਉਹ ਭਾਰਤੀ ਇਤਿਹਾਸ ਦੇ 'ਮਰਾਠਾ ਕਾਲ' ਬਾਰੇ ਪੜ੍ਹ ਰਹੇ ਸਨ, ਇਸ ਕਰਕੇ ਜੋਜ਼ ਨੇ ਐਚ. ਐਨ. ਆਪਟੇ ਦਾ ਨਾਵਲ 'ਊਸ਼ਾਕਾਲ' ਅਤੇ ਬਾਬਾਸਾਹਬ ਪੁਰਾਂਦਰੇ ਦੇ ਨਾਵਲ "ਰਾਇਗੜ੍ਹ" ਅਤੇ "ਪ੍ਰਤਾਪਗੜ੍ਹ" ਲਾਇਬ੍ਰੇਰੀ ਵਿਚੋਂ ਲੈ ਗਏ। ਉਸ ਦੀ ਤਮੰਨਾ ਸੀ ਕਿ ਉਹ ਉਹਨਾਂ ਸਾਰਿਆਂ ਕਿਲ੍ਹਿਆਂ ਨੂੰ ਦੇਖ ਸਕਦਾ ਹੈ ਜਿਥੇ ਗੁਰੀਲਾ ਜੰਗਾਂ ਹੋਈਆਂ ਹਨ। ਬਰਸਾਤ ਦੇ ਦਿਨਾਂ ਵਿਚ ਕਿਤਾਬਾਂ ਕਰਕੇ ਸਕੂਲ ਚੰਗਾ ਲੱਗਦਾ ਸੀ।

ਇਤਿਹਾਸ ਅਤੇ ਗ੍ਰੰਥਾਂ ਵਿਚੋਂ ਕਹਾਣੀਆਂ ਸੁਣਾ ਕੇ ਦੀਦੀ ਪੜ੍ਹਾਈ ਨੂੰ ਮਜ਼ੇਦਾਰ ਬਣਾ ਦਿੰਦੀ ਸੀ। ਉਸ ਨੇ ਬੱਚਿਆਂ ਨੂੰ ਤਿਉਹਾਰਾਂ ਨਾਲ ਸੰਬੰਧਿਤ ਵੀ ਕਈ ਕਹਾਣੀਆਂ ਸੁਣਾਈਆਂ। ਉਸ ਨੇ 'ਰੱਖੜ ਪੁੰਨਿਆਂ' ਬਾਰੇ ਦੱਸਿਆ। ਉਸ ਨੇ ਬੱਚਿਆਂ ਨੂੰ ਮੁਗਲ ਰਾਜਾ ਹਮਾਯੂੰ ਦੀ ਕਹਾਣੀ ਸੁਣਾਈ ਕਿ ਕਿਸ ਤਰ੍ਹਾਂ ਰਾਜਪੂਤ ਰਾਣੀ ਨੇ ਉਸ ਨੂੰ ਰੱਖੜੀ ਭੇਜ ਕੇ ਉਸ ਦੀ ਮਦਦ ਮੰਗੀ ਸੀ ਅਤੇ ਹਮਾਯੂੰ ਨੇ ਇਕ ਸੱਚੇ ਭਰਾ ਦੀ ਤਰ੍ਹਾਂ ਰਾਣੀ ਦੀ ਰੱਖਿਆ ਕਰਨ ਲਈ ਤੁਰੰਤ ਕੂਚ ਕੀਤਾ ਅਤੇ ਦੁਸ਼ਮਣਾਂ ਤੋਂ ਉਸ ਦੇ ਰਾਜ ਨੂੰ ਬਚਾਇਆ।

"ਪਰ ਦੀਦੀ, ਅਸੀਂ ਇਹ ਤਿਉਹਾਰ ਕਿਉਂ ਨਹੀਂ ਮਨਾਉਂਦੇ ?" ਜੋਜ਼ ਨੇ ਪੁੱਛਿਆ।

"ਅਸੀਂ ਵੀ ਮਨਾਉਂਦੇ ਹਾਂ, ਪਰ ਰੱਖੜ ਪੁੰਨਿਆਂ ਦੇ ਤੌਰ 'ਤੇ ਨਹੀਂ। ਅਸੀਂ ਇਸ ਨੂੰ 'ਨਰਲੀ ਪੂਨਮ' ਕਹਿੰਦੇ ਹਾਂ," ਦੀਦੀ ਨੇ ਜਵਾਬ ਦਿੱਤਾ।

"ਉਹ ਹਾਂ ! ਤੇ ਉਸ ਦਿਨ ਅਸੀਂ ਸਮੁੰਦਰ ਨੂੰ ਨਾਰੀਅਲ ਤੇ ਫੁੱਲ ਭੇਟ ਕਰਦੇ ਹਾਂ ਅਤੇ ਸ਼ਾਮੀਂ, ਜਦੋਂ ਪੂਰਾ ਚੰਨ ਨਿਕਲ ਆਉਂਦਾ ਹੈ ਤਾਂ ਮਛੇਰੇ ਲੋਕ ਸਮੁੰਦਰ ਕੰਢੇ ਨ੍ਰਿਤ ਕਰਦੇ ਹਨ। ਨ੍ਰਿਤ ਤੋਂ ਪਹਿਲਾਂ ਬੁੱਢਾ ਰੇਮੋ ਸਮੁੰਦਰੀ ਅਜਗਰ ਅਤੇ ਖ਼ੂਬਸੂਰਤ ਕੁੜੀ ਦੀ ਕਹਾਣੀ ਸੁਣਾਉਂਦਾ ਏ।" ਜੋਜ਼ ਨੇ ਦੱਸਿਆ।

"ਤੇ ਉਹ ਕਹਾਣੀ ਕੀ ਏ ? ਮੈਂ ਤਾਂ ਕਦੇ ਨਹੀਂ ਸੁਣੀ। ਜੋਜ਼ ਤੂੰ ਕਿਉਂ ਨਹੀਂ ਸੁਣਾ ਦਿੰਦਾ !" ਦੀਦੀ ਨੇ ਕਿਹਾ।

"ਮੈਂ ਤੁਹਾਡੀ ਤਰ੍ਹਾਂ ਜਾਂ ਬੁੱਢੇ ਰੇਮੋ ਦੀ ਤਰ੍ਹਾਂ ਤਾਂ ਕਹਾਣੀ ਨਹੀਂ ਸੁਣਾ ਸਕਦਾ," ਜੋਜ਼ ਝਿਜਕਿਆ।

"ਤੂੰ ਉਸੇ ਤਰ੍ਹਾਂ ਸੁਣਾ ਜਿਸ ਤਰ੍ਹਾਂ ਤੂੰ ਸੁਣਾ ਸਕਦਾ ਏਂ," ਦੀਦੀ ਨੇ ਜ਼ੋਰ ਪਾਇਆ। ਜੋਜ਼ ਸ਼ੁਰੂ ਹੋ ਗਿਆ, "ਇਕ ਬਹੁਤ ਸੋਹਣੀ ਕੁੜੀ ਸੀ, ਜਿਸ ਦਾ ਨਾਂ ਇਸਾਬਿਲ ਸੀ। ਉਹ ਏਟੋਨੀ ਨਾਂ ਦੇ ਇਕ ਮਛੇਰੇ ਦੀ ਧੀ ਸੀ। ਉਹ ਆਪਣੇ ਪਿਤਾ ਅਤੇ ਸਮੁੰਦਰ ਨੂੰ ਬਹੁਤ ਪਿਆਰ ਕਰਦੀ ਸੀ। ਸਮੁੰਦਰ ਵਿਚ ਰਹਿਣ ਵਾਲਾ ਅਜਗਰ ਵੀ ਉਸ ਨੂੰ ਆਪਣੀ ਧੀ ਵਾਂਗ ਪਿਆਰ ਕਰਦਾ ਸੀ। ਉਹ ਉਸ ਨੂੰ ਖੇਡਣ ਵਾਸਤੇ ਸੋਹਣੇ-ਸੋਹਣੇ ਘੋਗੇ ਲਿਆ ਕੇ ਦਿੰਦਾ ਸੀ। ਉਸ ਅਗਜਰ ਨੇ ਕੁੜੀ ਨੂੰ ਹਾਰ ਬਣਾਉਣ ਵਾਸਤੇ ਸਫ਼ੇਦ

ਚਮਕਦਾਰ ਮੋਤੀ ਦਿੱਤੇ। ਜਦੋਂ ਵੀ ਉਹ ਸਮੁੰਦਰ ਕੰਢੇ ਆਉਂਦੀ ਤਾਂ ਅਜਗਰ ਕੋਮਲ ਜਿਹੀਆਂ ਲਹਿਰਾਂ ਧਕੇਲ ਕੇ ਉਸ ਦੇ ਨਾਜ਼ੁਕ ਪੈਰਾਂ ਨੂੰ ਛੁਹਾਉਂਦਾ। ਤੇਜ਼ ਹਵਾਵਾਂ ਅਤੇ ਗਰਜਦੀਆਂ ਲਹਿਰਾਂ ਨੂੰ ਉਹ ਉਸ ਤੋਂ ਦੂਰ ਰੱਖਦਾ। ਉਹ ਉਸ ਦੀ ਰੱਖਿਆ ਕਰਦਾ ਸੀ।

"ਪਰ ਲੋਕ ਉਸ ਕੁੜੀ ਅਤੇ ਉਸ ਦੇ ਪਿਤਾ ਨਾਲ ਈਰਖਾ ਕਰਦੇ ਸਨ। ਉਹਨਾਂ ਨੇ ਇਕ ਸਾਜ਼ਸ਼ ਘੜੀ। ਇਕ ਸ਼ਾਮ ਉਹਨਾਂ ਨੇ ਏਟੰਨੀ ਦੀ ਫੇਨੀ ਵਿਚ ਨੀਂਦ ਦੀ ਦਵਾ ਮਿਲਾ ਦਿੱਤੀ ਅਤੇ ਉਹਨੂੰ ਸਮੁੰਦਰ ਵੱਲ ਭੇਜ ਦਿੱਤਾ। ਨਸ਼ੇ ਦੀ ਹਾਲਤ ਵਿਚ ਇਸਾਬਿਲ ਦਾ ਪਿਤਾ ਏਟੰਨੀ ਸਿੱਧਾ ਸਮੁੰਦਰ ਵਿਚ ਤੁਰਦਾ ਗਿਆ ਅਤੇ ਗਾਇਬ ਹੋ ਗਿਆ। ਜਦੋਂ ਇਸਾਬਿਲ ਨੇ ਇਹ ਖ਼ਬਰ ਸੁਣੀ ਤਾਂ ਉਹ ਸਮੁੰਦਰ ਵੱਲ ਭੱਜੀ। ਲੋਕਾਂ ਦੀ ਚਿਤਾਵਨੀ ਦੇ ਬਾਵਜੂਦ ਉਹ ਸਮੁੰਦਰ ਵਿਚ ਵੜ੍ਹ ਗਈ ਅਤੇ ਉਹ ਵੀ ਗਾਇਬ ਹੋ ਗਈ। ਜਦੋਂ ਸਮੁੰਦਰੀ ਅਜਗਰ ਨੂੰ ਇਸ ਬਾਰੇ ਪਤਾ ਲੱਗਾ ਤਾਂ ਉਹ ਕ੍ਰੋਧਿਤ ਹੋ ਉਠਿਆ। ਉਹ ਅੱਗਭਬੂਕਾ ਹੋ ਕੇ ਗਰਜਣ ਲੱਗਾ। ਸਮੁੰਦਰ ਡਰ ਗਿਆ। ਉਹ ਗਰਜਣ ਲੱਗ ਪਿਆ ਅਤੇ ਸ਼ੋਰ ਮਚਾਉਂਦਾ ਪਹਾੜਾਂ ਤਕ ਉੱਚੀਆਂ-ਉੱਚੀਆਂ ਲਹਿਰਾਂ ਸੁੱਟਣ ਲੱਗ ਪਿਆ। ਮੱਛੀਆਂ ਮਰਨ ਲੱਗ ਪਈਆਂ। ਕਿਸੇ ਮਛੇਰੇ ਨੇ ਸਮੁੰਦਰ ਵਿਚ ਜਾਣ ਦੀ ਹਿੰਮਤ ਨਾ ਕੀਤੀ। ਜ਼ਿੰਦਗੀ ਖ਼ਤਰੇ ਵਿਚ ਸੀ। ਮਛੇਰੇ ਰੋਜ਼ਾਨਾ ਵਾਂਗ ਮੱਛੀਆਂ ਫੜਨ ਨਾ ਗਏ। ਖਾਣ ਲਈ ਜਾਂ ਵੇਚਣ ਲਈ ਕਿਧਰੇ ਕੋਈ ਮੱਛੀ ਨਹੀਂ ਸੀ।

"ਉਹ ਬਹੁਤ ਪੀੜਤ ਸਨ। ਉਹ ਪਾਲ ਨਾਂ ਦੇ ਇਕ ਸੂਝਵਾਨ ਬਜ਼ੁਰਗ ਕੋਲ ਗਏ। ਉਸ ਨੇ ਉਹਨਾਂ ਨੂੰ ਸਲਾਹ ਦਿੱਤੀ ਕਿ ਉਹ ਸਮੁੰਦਰੀ ਅਜਗਰ ਤੋਂ ਮੁਆਫ਼ੀ ਮੰਗਣ। "ਉਸ ਨੂੰ ਬੇਨਤੀ ਕਰੋ। ਸ਼ਾਂਤ ਕਰੋ। ਸਮੁੰਦਰ, ਮੱਛੀਆਂ ਅਤੇ ਮਛੇਰਿਆਂ ਨੂੰ ਬਚਾਉ।"

"ਮਛੇਰੇ ਲੋਕ, ਆਦਮੀ ਤੇ ਔਰਤਾਂ, ਬੁੱਢੇ ਅਤੇ ਜਵਾਨ ਸਮੁੰਦਰ ਕੋਲ ਗਏ ਅਤੇ ਕਈ ਦਿਨ ਪ੍ਰਾਰਥਨਾ ਕਰਦੇ ਰਹੇ। ਉਹਨਾਂ ਨੇ ਫੁੱਲ ਅਤੇ ਨਾਰੀਅਲ ਭੇਟ ਕੀਤੇ।"

"ਆਖ਼ਰ ਮਛੇਰਿਆਂ ਨੂੰ ਮੁਆਫ਼ ਕਰ ਦੇਣ ਲਈ ਜਦੋਂ ਸਮੁੰਦਰ-ਦੇਵਤਾ ਨੇ ਅਜਗਰ ਨੂੰ ਬੇਨਤੀ ਕੀਤੀ ਤਾਂ ਉਹ ਸ਼ਾਂਤ ਹੋ ਗਿਆ। ਅਜਗਰ ਮੰਨ ਗਿਆ। ਉਹ 'ਨਰਲੀ ਪੂਨਮ' ਦਾ ਦਿਨ ਸੀ। ਲੋਕਾਂ ਨੇ ਉਸ ਦਾ ਸ਼ੁਕਰੀਆ ਅਦਾ ਕੀਤਾ ਅਤੇ ਖੁਸ਼ੀ ਵਿਚ ਨੱਚ ਉਠੇ। ਜਦੋਂ ਵੀ ਬਰਸਾਤ ਦਾ ਮੌਸਮ ਆਉਂਦਾ ਹੈ ਅਜਗਰ ਨੂੰ ਉਸ ਦੀ ਪਿਆਰੀ ਇਸਾਬਿਲ ਯਾਦ ਆ ਜਾਂਦੀ ਏ ਅਤੇ ਉਹ ਫੇਰ ਗੁੱਸੇ ਵਿਚ ਆ ਜਾਂਦਾ ਏ। ਉਸ ਦੇ ਕ੍ਰੋਧ ਨਾਲ ਸਮੁੰਦਰ ਗਰਜਣ ਲੱਗ ਪੈਂਦਾ ਏ ਅਤੇ ਲਹਿਰਾਂ ਛਾਲਾਂ ਮਾਰਦੀਆਂ ਨੇ। ਉਹ ਉਦੋਂ ਹੀ ਸ਼ਾਂਤ ਹੁੰਦਾ ਹੈ ਜਦੋਂ ਉਸ ਨੂੰ ਫੁੱਲ ਅਤੇ ਨਾਰੀਅਲ ਭੇਟ ਕੀਤੇ ਜਾਂਦੇ ਹਨ।"

"ਇਸੇ ਕਰਕੇ 'ਨਰਲੀ ਪੂਨਮ' ਦੇ ਦਿਨ ਮਛੇਰੇ ਸਮੁੰਦਰ ਵਿਚ ਨਾਰੀਅਲ ਸੁੱਟਦੇ ਨੇ," ਦੀਦੀ ਨੇ ਟਿੱਪਣੀ ਕੀਤੀ।

"ਹਾਂ ਅਤੇ ਫੇਰ ਉਹ ਨੱਚਦੇ ਨੇ ਅਤੇ ਉਸ ਤੋਂ ਬਾਅਦ ਹੀ ਮਛੇਰੇ ਸਮੁੰਦਰ ਵਿਚ ਜਾਂਦੇ ਨੇ।" ਜੋਜ਼ ਨੇ ਕਹਾਣੀ ਪੂਰੀ ਕੀਤੀ।

"ਕਿੰਨੀ ਖ਼ੂਬਸੂਰਤ ਕਹਾਣੀ ਏ !" ਵੰਦਨਾ ਨੇ ਕਿਹਾ।

"ਹਾਂ ਅਤੇ ਜੋਜ਼ ਨੇ ਸੁਣਾਈ ਵੀ ਬੜੀ ਖ਼ੂਬਸੂਰਤੀ ਨਾਲ ਏ।" ਗੋਪੂ ਬੋਲਿਆ।

"ਓ, ਮੈਂ ਓਨੀ ਖ਼ੂਬਸੂਰਤੀ ਨਾਲ ਨਹੀਂ ਸੁਣਾਈ ਜਿਵੇਂ ਬੁੱਢਾ ਰੇਮੋ ਸੁਣਾਉਂਦਾ ਏ। ਤੁਹਾਨੂੰ ਉਸ ਕੋਲੋਂ ਜ਼ਰੂਰ ਸੁਣਨੀ ਚਾਹੀਦੀ ਏ," ਜੋਜ਼ ਨੇ ਕਿਹਾ।

"ਉਹੋ ! ਉਹ ਤਾਂ ਹੁਣ ਅਗਲੇ ਸਾਲ ਹੀ ਸੁਣੀ ਜਾ ਸਕਦੀ ਏ ਕਿਉਂਕਿ 'ਰੱਖੜ ਪੁੰਨਿਆ' ਤਾਂ ਹੁਣੇ ਹੀ ਲੰਘੀ ਏ," ਦਿਨਕਰ ਨੇ ਕਿਹਾ।

"ਪਰ ਹੁਣ 'ਗਣੇਸ਼ ਚਤੁਰਥੀ' ਆਉਣ ਵਾਲੀ ਏ। ਕੀ ਉਸ ਬਾਰੇ ਕੋਈ ਕਹਾਣੀ ਨਹੀਂ ਏ ?" ਜੋਜ਼ ਨੇ ਪੁੱਛਿਆ।

"ਬਹੁਤ ਸਾਰੀਆਂ ਨੇ। ਜੋਜ਼ ਤੂੰ ਗਣੇਸ਼ ਚਤੁਰਥੀ ਵਾਲੇ ਦਿਨ ਇਹ ਕਹਾਣੀਆਂ ਸੁਣਨ ਸਾਡੇ ਘਰ ਜ਼ਰੂਰ ਆਵੀਂ।" ਗੋਪੂ ਨੇ ਕਿਹਾ।

"ਮੈਂ ਕਿਵੇਂ ਆ ਸਕਦਾ ਹਾਂ ?" ਜੋਜ਼ ਨੇ ਪੁੱਛਿਆ।

"ਕਿਉਂ ਨਹੀਂ ?" ਗੋਪੂ ਨੇ ਸਵਾਲ ਕੀਤਾ।

"ਮੈਨੂੰ ਤੇਰੇ ਘਰ ਦਾ ਪਤਾ ਨਹੀਂ।"

"ਬਹਾਨੇ ਨਾ ਘੜ ਜੋਜ਼। ਮੈਂ ਤੈਨੂੰ ਅੱਜ ਹੀ ਆਪਣਾ ਘਰ ਦਿਖਾ ਸਕਦਾ ਹਾਂ।" ਗੋਪੂ ਬੋਲਿਆ।

"ਪਰ ਗੋਪੂ, ਸ਼ਾਇਦ ਤੇਰੇ ਮਾਤਾ-ਪਿਤਾ ..."

"ਉਹ ਤਾਂ ਤੈਨੂੰ ਮਿਲਣ ਲਈ ਉਤਾਵਲੇ ਨੇ। ਮੈਂ ਉਹਨਾਂ ਨੂੰ ਤੇਰੇ ਬਾਰੇ ਦੱਸ ਰਖਿਆ ਏ। ਵਾਅਦਾ ਕਰ ਕਿ ਤੂੰ ਆਵੇਂਗਾ।" ਗੋਪੂ ਨੇ ਉਸ ਤੋਂ ਵਾਅਦਾ ਲੈ ਲਿਆ।

ਦੀਦੀ ਨੇ ਭਾਂਪ ਲਿਆ ਕਿ ਜੋਜ਼ ਕਿਉਂ ਹਿਚਕਿਚਾ ਰਿਹਾ ਹੈ। 'ਗਣੇਸ਼ ਚਤੁਰਥੀ' ਤੋਂ ਇਕ ਸ਼ਾਮ ਪਹਿਲਾਂ ਉਹ ਜੋਜ਼ ਦੇ ਘਰ ਗਈ। "ਜੋਜ਼, ਤੇਰੇ ਵਾਸਤੇ ਇਕ ਤੋਹਫ਼ਾ ਏ," ਦੀਦੀ ਨੇ ਉਸ ਲਈ ਲਿਆਂਦੇ ਨਵੇਂ ਕਪੜੇ ਉਸ ਨੂੰ ਦਿੰਦੇ ਹੋਏ ਕਿਹਾ।

"ਪਰ ਕਿਉਂ ? ਮੈਂ ਇਸ ਤਰ੍ਹਾਂ ਤੋਹਫ਼ੇ ਨਹੀਂ ਲੈ ਸਕਦਾ।"

"ਇਹ ਸਾਡਾ ਰਿਵਾਜ਼ ਏ ਕਿ ਅਸੀਂ ਆਪਣੇ ਪਿਆਰ ਕਰਨ ਵਾਲਿਆਂ ਨੂੰ ਨਵੇਂ ਕਪੜੇ ਤੋਹਫ਼ੇ ਵਜੋਂ ਦਿੰਦੇ ਹਾਂ," ਦੀਦੀ ਨੇ ਕਿਹਾ।

"ਮੈਂ ਜਾਣਦਾ ਹਾਂ, ਤੁਸੀਂ ਐਵੇਂ ਹੀ ਗੱਲ ਬਣਾ ਰਹੇ ਹੋ," ਜੋਜ਼ ਬੋਲਿਆ।

"ਨਹੀਂ, ਮੈਂ ਤੈਨੂੰ ਸੱਚ ਦੱਸ ਰਹੀ ਹਾਂ। ਮੈਨੂੰ ਵੀ ਆਪਣੇ ਵੀਰ ਮੋਹਨ

ਭਾਈ ਤੋਂ ਨਵੀਂ ਸਾੜੀ ਮਿਲੀ ਏ। ਤੂੰ ਉਸ ਨੂੰ ਜਾਣਦਾ ਹੀ ਏਂ। ਮੈਂ ਉਹ ਸਾੜੀ ਕੱਲ੍ਹ ਪਾਵਾਂਗੀ।" ਜੋਜ਼ ਦੀ ਸ਼ੰਕਾ ਦੇਖ ਕੇ ਦੀਦੀ ਨੇ ਅੱਗੇ ਕਿਹਾ, "ਤੂੰ ਭਾਵੇਂ ਕੱਲ੍ਹ ਗੋਪੂ ਤੋਂ ਪੁੱਛ ਲਵੀਂ। ਉਹ ਵੀ ਕੱਲ੍ਹ ਨਵੀਂ ਪੋਸ਼ਾਕ ਪਹਿਨੇਗਾ। ਇਸ ਕਰਕੇ ਤੂੰ ਕੱਲ੍ਹ ਜ਼ਰੂਰ ਨਵੇਂ ਕਪੜੇ ਪਾ ਕੇ ਆਵੀਂ।" ਦੀਦੀ ਨੇ ਉਸ ਤੋਂ ਵਾਅਦਾ ਲਿਆ।

ਜਦੋਂ ਜੋਜ਼ ਗੋਪੂ ਦੇ ਘਰ ਪੁੱਜਿਆ ਤਾਂ ਉਸ ਨੂੰ ਦਰਵਾਜ਼ਾ ਖੁੱਲ੍ਹਾ ਮਿਲਿਆ। ਉਹ ਅੰਦਰ ਜਾਣ ਤੋਂ ਝਿਜਕ ਰਿਹਾ ਸੀ।

"ਤੂੰ ਜ਼ਰੂਰ ਜੋਜ਼ ਹੋਵੇਂਗਾ, ਅੰਦਰ ਲੰਘ ਆ।" ਇਕ ਲੰਮੇ ਜਿਹੇ ਸੱਜਣ ਨੇ ਉਸ ਨੂੰ ਅੰਦਰ ਸੱਦਿਆ। ਉਸ ਨੇ ਸਫ਼ੇਦ ਧੋਤੀ ਅਤੇ ਰੇਸ਼ਮੀ ਕਮੀਜ਼ ਪਾਈ ਹੋਈ ਸੀ। ਸਿਰ 'ਤੇ ਸੁਨਹਿਰੀ ਪੱਟੀ ਵਾਲੀ ਸਫ਼ੇਦ ਪੱਗ ਬੰਨ੍ਹੀ ਹੋਈ ਸੀ।

"ਗੋਪੂ ... ਗੋਪੂ ...," ਉਸ ਨੇ ਆਵਾਜ਼ ਮਾਰੀ।

ਗੋਪੂ ਭੱਜਿਆ ਆਇਆ ਅਤੇ ਕਿਹਾ, "ਜੋਜ਼ ! ਮੈਂ ਬਹੁਤ ਖੁਸ਼ ਹਾਂ ਕਿ ਤੂੰ ਸਾਡੇ ਘਰ ਆਇਆ ਏਂ।"

"ਦਾਦਾ ਜੀ, ਇਹ ਮੇਰਾ ਦੋਸਤ ਜੋਜ਼ ਏ ਜਿਸ ਨੇ ..."

"ਦੋਸਤ ਹੀ ਕਾਫ਼ੀ ਏ," ਜੋਜ਼ ਨੇ ਟੋਕਿਆ।

"ਮੈਂ ਠੀਕ ਅੰਦਾਜ਼ਾ ਲਾਇਆ ਸੀ, ਹੈ ਨਾ ਜੋਜ਼ ? ਅਸੀਂ ਪਹਿਲਾਂ ਹੀ ਮਿਲ ਚੁੱਕੇ ਹਾਂ। ਹੁਣ ਇਸ ਨੂੰ ਅੰਦਰ ਲੈ ਜਾ," ਦਾਦਾ ਜੀ ਨੇ ਕਿਹਾ। ਉਹ ਇਕ ਵੱਡੇ ਹਾਲ ਵਿਚ ਦਾਖ਼ਲ ਹੋਏ। ਜੋਜ਼ ਗਣੇਸ਼ ਦੇ ਆਲੇ-ਦੁਆਲੇ ਕੀਤੀ ਸੋਹਣੀ ਸਜਾਵਟ ਦੇਖ ਕੇ ਹੱਕਾ-ਬੱਕਾ ਰਹਿ ਗਿਆ। ਉਥੇ ਫੁੱਲਾਂ ਅਤੇ ਰੰਗਦਾਰ ਰੰਗੋਲੀ ਦੀ ਸਜਾਵਟ ਸੀ। ਗਣੇਸ਼ ਮੁਸਕਰਾ ਰਹੇ ਸਨ। ਉਹਨਾਂ ਦਾ ਇਕ ਹੱਥ ਅਪਣੇ ਸ਼ਰਧਾਲੂਆਂ ਨੂੰ ਅਸ਼ੀਰਵਾਦ ਦੇਣ ਲਈ ਉਠਿਆ ਹੋਇਆ ਸੀ ਅਤੇ ਦੂਜੇ ਵਿਚ ਉਹਨਾਂ ਨੇ 'ਮੋਦਕਮ' ਫੜਿਆ ਹੋਇਆ ਸੀ। ਜਦ ਕਿ ਉਹਨਾਂ ਦੇ ਉਪਰਲੇ ਹੱਥਾਂ ਵਿਚ ਤਿਰਸ਼ੂਲ ਅਤੇ ਕਮਲ ਦੇ ਫੁੱਲ ਸਨ।

ਜੋਜ਼ ਅਚੰਭੇ ਵਿਚ ਖੜਾ ਦੇਖ ਰਿਹਾ ਸੀ। ਉਹ ਨਹੀਂ ਜਾਣਦਾ ਸੀ ਕਿ ਉਸ ਨੂੰ ਕੀ ਕਰਨਾ ਚਾਹੀਦਾ ਹੈ। ਉਹ ਬੌਂਦਲਿਆ ਮਹਿਸੂਸ ਕਰ ਰਿਹਾ ਸੀ। ਉਦੋਂ ਹੀ ਇਕ ਔਰਤ ਮੁਸਕਰਾਉਂਦੀ ਹੋਈ ਹਾਲ ਵਿਚ ਦਾਖ਼ਲ ਹੋਈ ਅਤੇ ਬੋਲੀ, "ਸਾਨੂੰ ਖ਼ੁਸ਼ੀ ਏ ਕਿ ਤੂੰ ਸਾਡੇ ਘਰ ਆਇਆ ਏਂ, ਜੋਜ਼।"

"ਗੋਪੂ, ਇਸ ਨੂੰ ਪਰਸ਼ਾਦ ਦੇ ਅਤੇ ਫੇਰ ਆਪਣੇ ਕਮਰੇ ਵਿਚ ਜਾਓ।"

"ਇਹ ਮੇਰੇ ਮਾਤਾ ਜੀ ਨੇ।" ਗੋਪੂ ਨੇ ਪਛਾਣ ਕਰਵਾਈ।

"ਅੰਮਾ ਸਾਨੂੰ ਬਹੁਤ ਸਾਰਾ ਪਰਸ਼ਾਦ ਅਤੇ ਕੁਝ ਚਿੜਵੇ ਦੇ ਗਈ ਏ," ਗੋਪੂ ਨੇ ਕਿਹਾ। ਉਹ ਆਪਣੀਆਂ ਥਾਲੀਆਂ ਚੁੱਕੀ ਪੌੜੀਆਂ ਚੜ੍ਹ ਕੇ ਗੋਪੂ ਦੇ ਕਮਰੇ ਵਿਚ ਚਲੇ ਗਏ। ਜੋਜ਼ ਕਮਰੇ ਦੀ ਸਜਾਵਟ ਅਤੇ ਆਕਾਰ ਨੂੰ ਦੇਖ ਕੇ ਦੰਗ ਰਹਿ ਗਿਆ। ਉਥੇ ਤਿਲਕ, ਗਾਂਧੀ ਜੀ, ਸੁਭਾਸ਼ ਚੰਦਰ



ਜੋਜ਼ ਅਚੰਭੇ ਵਿਚ ਖੜਾ ਦੇਖ ਰਿਹਾ ਸੀ। ਉਹ ਨਹੀਂ ਜਾਣਦਾ ਸੀ ਕਿ ਉਸ ਨੂੰ ਕੀ ਕਰਨਾ ਚਾਹੀਦਾ ਹੈ।

ਬੋਸ ਦੀਆਂ ਵੱਡੀਆਂ-ਵੱਡੀਆਂ ਤਸਵੀਰਾਂ ਲੱਗੀਆਂ ਹੋਈਆਂ ਸਨ। "ਇਹ ਝਾਂਸੀ ਦੀ ਰਾਣੀ ਏ ਨਾ ?" ਜੋਜ਼ ਨੇ ਦੂਜੀ ਕੰਧ ਵੱਲ ਦੇਖਦਿਆਂ ਕਿਹਾ। ਅਚਾਨਕ ਉਹ ਅਹਿਲ ਖੜ ਗਿਆ।

"ਕੀ ਗੱਲ ਏ ਜੋਜ਼ ?" ਗੋਪੂ ਨੇ ਪੁੱਛਿਆ।

"ਤੇਰੇ ਕੋਲ ਮੇਰੇ ਸਾਹਿਬਾ ਦੀ ਤਸਵੀਰ ਕਿਸ ਤਰ੍ਹਾਂ ਏ ?" ਜੋਜ਼ ਨੇ ਪੁੱਛਿਆ।

"ਤੇਰਾ ਸਾਹਿਬਾ ?" ਗੋਪੂ ਨੇ ਹੈਰਾਨੀ ਨਾਲ ਪੁੱਛਿਆ।

"ਹਾਂ, ਮੇਰਾ ਦੋਸਤ ਸਾਹਿਬਾ !" ਜੋਜ਼ ਨੇ ਚਹਿਕਦੇ ਹੋਏ ਕਿਹਾ।

"ਇਹ ਮੇਰਾ ਵੱਡਾ ਭਰਾ, ਦਾਦਾ ਏ ?"

"ਇਹ ਨਹੀਂ ਹੋ ਸਕਦਾ। ਉਹ ਕਿਵੇਂ ਤੇਰਾ ਭਰਾ ਹੋ ਸਕਦਾ ਏ ?" ਜੋਜ਼ ਨੇ ਕਿਹਾ।

"ਕਿਉਂ ਨਹੀਂ ਹੋ ਸਕਦਾ ?" ਗੋਪਾਲ ਨੇ ਪੁੱਛਿਆ।

"ਮੈਨੂੰ ਯਕੀਨ ਨਹੀਂ ਹੋ ਰਿਹਾ।" ਜੋਜ਼ ਨੇ ਵਿਸ਼ਵਾਸ ਨਾ ਕਰਦਿਆਂ ਕਿਹਾ।

"ਤੈਨੂੰ ਯਕੀਨ ਕਰਨਾ ਪਵੇਗਾ। ਪਰ ਤੂੰ ਉਸ ਨੂੰ ਕਿਸ ਤਰ੍ਹਾਂ ਜਾਣਦਾ ਏਂ ?" ਗੋਪੂ ਨੇ ਪੁੱਛਿਆ।

"ਉਹ ਮੇਰਾ ਦੋਸਤ ਏ ਜਿਸ ਨੇ ਮੈਨੂੰ ਸਮੁੰਦਰੀ ਘੋਗਿਆਂ, ਮੱਛੀਆਂ ਬਾਰੇ ਬਹੁਤ ਸਾਰੀਆਂ ਗੱਲਾਂ ਦੱਸੀਆਂ ਸਨ ਅਤੇ ਮੈਨੂੰ ਉਹ ਦੁਰਲੱਭ 'ਡੌਗ-ਵਾਲ੍ਹਕ' ਦਿੱਤਾ ਸੀ। ਉਸ ਨੇ ਵਾਅਦਾ ਕੀਤਾ ਸੀ ਕਿ ਉਹ ਵਾਪਸ ਆਵੇਗਾ ਅਤੇ ਮੇਰਾ ਭੰਡਾਰ ਦੇਖੇਗਾ। ਪਰ, ਹੁਣ ਮੈਂ ਨਹੀਂ ਜਾਣਦਾ।"

"ਤੂੰ ਕੀ ਨਹੀਂ ਜਾਣਦਾ ਜੋਜ਼ ?" ਦੀਦੀ ਨੇ ਕਮਰੇ ਵਿਚ ਦਾਖ਼ਲ ਹੁੰਦਿਆਂ ਪੁੱਛਿਆ।

"ਦੀਦੀ, ਇਸ ਨੂੰ ਵਿਸ਼ਵਾਸ ਨਹੀਂ ਹੋ ਰਿਹਾ ਕਿ ਤਸਵੀਰ ਵਿਚਲੇ ਇਹ ਸ਼ਖ਼ਸ ਮੇਰੇ ਵੀਰ ਜੀ ਨੇ।" ਗੋਪੂ ਨੇ ਕਿਹਾ।

"ਜੋਜ਼, ਗੋਪੂ ਸੱਚ ਕਹਿ ਰਿਹਾ ਏ।" ਦੀਦੀ ਨੇ ਕਿਹਾ।

"ਤਾਂ ਫਿਰ ਉਹ ਇਥੇ ਰਹਿੰਦੇ ਹੋਣਗੇ। ਫੇਰ ਉਹ ਮੈਨੂੰ ਮਿਲਣ ਕਿਉਂ ਨਹੀਂ ਆਏ ?" ਜੋਜ਼ ਨੇ ਸ਼ਿਕਾਇਤ ਕੀਤੀ।

"ਕਿਉਂਕਿ ਹੁਣ ਉਹ ਇਥੇ ਨਹੀਂ ਰਹਿੰਦੇ। ਉਹ ਗੋਆ ਦੀ ਆਜ਼ਾਦੀ ਵਾਸਤੇ ਲੜ ਰਹੇ ਨੇ। ਇਸ ਕਰਕੇ ਉਨ੍ਹਾਂ ਨੂੰ ਬਹੁਤ ਸਫ਼ਰ ਕਰਨਾ ਪੈਂਦਾ ਏ।" ਦੀਦੀ ਨੇ ਸਮਝਾਇਆ।

"ਉਹ ਮਸ਼ਹੂਰ ਸੁਤੰਤਰਤਾ ਸੰਗਰਾਮੀ ਮੰਗੇਸ਼ ਪਾਈ ਹਨ, ਜਿਸ ਨੂੰ ਪੁਰਤਗਾਲੀ ਸਰਕਾਰ 'ਚਲਾਕ ਲੂੰਬੜ' ਕਹਿੰਦੀ ਏ।"

"ਉਹ ਉਥੇ ਉਤਸਵ ਵਿਚ ਉਸ ਭੀੜ ਵਿਚ ਸਨ ਜੋ 'ਵੰਦੇ ਮਾਤਰਮ', 'ਪੁਰਤਗਾਲੀਓ ਵਾਪਸ ਜਾਓ' ਦੇ ਨਾਅਰੇ ਲਾ ਰਹੀ ਸੀ, ਹੈ ਨਾ ?" ਜੋਜ਼ ਨੇ ਪੁੱਛਿਆ।

"ਹਾਂ, ਉਹ ਹੀ ਸਨ, ਪਰ ਉਨ੍ਹਾਂ ਨੂੰ ਉਥੋਂ ਭੱਜਣਾ ਪਿਆ ਕਿਉਂਕਿ ਪੁਲਿਸ ਉਨ੍ਹਾਂ ਨੂੰ ਲੱਭ ਰਹੀ ਸੀ। ਉਹ ਹਾਲੇ ਵੀ ਉਨ੍ਹਾਂ ਨੂੰ ਲੱਭ ਰਹੀ ਏ।" ਦੀਦੀ ਨੇ ਕਿਹਾ।

"ਤਾਂ ਫਿਰ ਵੀਰ ਜੀ ਅੱਜ ਕਿਵੇਂ ਆਉਣਗੇ ? ਅੰਮਾ ਜੀ, ਦਾਦਾ ਜੀ ਉਸ ਨੂੰ ਤਾਂਘ ਨਾਲ ਉਡੀਕ ਰਹੇ ਨੇ। ਉਹ ਚਤੁਰਥੀ 'ਤੇ ਹਮੇਸ਼ਾ ਇਥੇ ਅਉਂਦੇ ਨੇ।"

"ਜੇ ਉਹ ਨਾ ਆ ਸਕੇ ਤਾਂ ਸਾਨੂੰ ਸਭਨਾ ਨੂੰ ਬੜੀ ਨਿਰਾਸ਼ਾ ਹੋਵੇਗੀ। ਕਾਸ਼ ਉਹ ਆ ਜਾਣ ...।"

"ਉਹ ਆ ਗਏ ...," ਇਕ ਆਵਾਜ਼ ਆਈ।

"ਦਾਦਾ !" ਗੋਪੂ ਤੇਜ਼ੀ ਨਾਲ ਦੌੜਿਆ। "ਦਾਦਾ, ਇਹ ਜੋਜ਼ ਏ, ਜਿਸ ਨੇ ਮੇਰੀ ਜਾਨ ਬਚਾਈ, ਤੇ ਹੁਣ ਮੇਰਾ ਕਰੀਬੀ ਦੋਸਤ ਹੈ।"

"ਮੈਂ ਇਸ ਨੂੰ ਜਾਣਦਾ ਹਾਂ। ਇਹ ਮੇਰਾ ਨਿੱਕਾ ਦੋਸਤ ਏ ਜਿਹੜਾ ਸਮੁੰਦਰ ਕੰਢੇ ਰਹਿੰਦਾ ਏ ਤੇ ਮੈਂ ਇਸ ਦਾ ਦੋਸਤ ਹਾਂ।"

"ਸਾਹਿਬਾ," ਜੋਜ਼ ਖ਼ੁਸ਼ੀ ਨਾਲ ਕੂਕ ਪਿਆ।

"ਤੁਸੀਂ ਆਉਣ ਵਿਚ ਸਫ਼ਲ ਕਿਵੇਂ ਹੋ ਗਏ ?" ਦੀਦੀ ਨੇ ਪੁੱਛਿਆ।

"ਇਹ ਮੈਨੂੰ ਨਾ ਪੁੱਛੋ ? ਪਰ ਮੈਂ ਇਹ ਨਹੀਂ ਜਾਣਦਾ ਕਿ ਮੈਂ ਇਥੋਂ ਬਾਹਰ ਕਿਵੇਂ ਜਾਵਾਂਗਾ।" ਮੰਗੇਸ਼ ਪਾਈ ਪਰੇਸ਼ਾਨ ਲੱਗ ਰਿਹਾ ਸੀ।

"ਤੁਸੀਂ ਤਾਂ 'ਚਲਾਕ ਲੂੰਬੜ' ਹੋ ਸਾਹਿਬਾ। ਤੁਹਾਡੇ ਵਾਸਤੇ ਕੁਝ ਵੀ ਅਸੰਭਵ ਨਹੀਂ।" ਜੋਜ਼ ਨੇ ਕਿਹਾ।

"ਹਾਂ, ਉਹ ਮੈਨੂੰ 'ਚਲਾਕ ਲੂੰਬੜ' ਕਹਿੰਦੇ ਨੇ। ਪਰ ਅੱਜ ਪੁਲਿਸ ਨੇ ਮਕਾਨ ਨੂੰ ਘੇਰਾ ਪਾ ਲਿਆ ਏ। ਭੱਜ ਨਿਕਲਣ ਦਾ ਕੋਈ ਰਾਹ ਨਹੀਂ ਲੱਭਦਾ ਪਿਆ।"

"ਉਮੀਦ ਨਾ ਛੱਡੋ। ਅਸੀਂ ਕੋਈ ਹੱਲ ਸੋਚ ਸਕਦੇ ਹਾਂ।" ਦੀਦੀ ਨੇ ਕਿਹਾ।

"ਤੁਸੀਂ ਕੀ ਸੋਚ ਸਕਦੇ ਹੋ ! ਸਾਡੇ ਦੋਸਤ ਅਤੇ ਰਿਸ਼ਤੇਦਾਰ ਜਿਹੜਾ ਇਥੇ ਕਦੇ ਆਉਂਦੇ ਸਨ, ਸਭ ਸਾਨੂੰ ਛੱਡ ਗਏ ਨੇ, ਕੋਈ ਮਦਦ ਨਹੀਂ ਕਰੇਗਾ," ਸਾਹਿਬਾ ਨੇ ਕਿਹਾ।

"ਮੈਂ ਮਦਦ ਕਰਾਂਗਾ," ਜੋਜ਼ ਨੇ ਸੁਝਾਅ ਦਿੱਤਾ।

"ਤੂੰ ਕਿਵੇਂ ਮਦਦ ਕਰੇਂਗਾ ? ਤੂੰ ਤਾਂ ਸਿਰਫ਼ ਇਕ ਬੱਚਾ ਏਂ," ਦਾਦਾ ਨੇ ਕਿਹਾ।

"ਮੇਰੇ ਕੋਲ ਇਕ ਤਰਕੀਬ ਏ," ਜੋਜ਼ ਬੋਲਿਆ।

"ਤੇ ਉਹ ਕੀ ਏ ?" ਗੋਪੂ ਨੇ ਆਸ ਨਾਲ ਪੁੱਛਿਆ।

"ਨੇੜੇ ਆਉ।" ਚਾਰੇ ਇਕੱਠੇ ਹੋ ਗਏ।

ਸ਼ਾਮ ਦੇ ਵੇਲੇ ਗੋਪੂ ਦੇ ਘਰ ਖ਼ੂਬ ਜਮਘਟਾ ਸੀ। ਉਥੇ ਹਰ ਉਮਰ ਦੇ ਮਰਦ, ਔਰਤਾਂ ਅਤੇ ਬੱਚੇ ਸਨ। ਪੁਲਿਸ ਨਹੀਂ ਸੀ ਜਾਣਦੀ ਕਿ ਕੀ ਹੋ ਰਿਹਾ ਸੀ।

"ਕੀ ਹੋ ਰਿਹਾ ਏ ?" ਸਾਦੇ ਕਪੜਿਆਂ ਵਿਚ ਇਕ ਪੁਲਿਸ ਵਾਲੇ ਨੇ ਪੁੱਛਿਆ।

"ਅੱਜ ਗਣੇਸ਼ ਜੀ ਦੇ ਸਾਹਮਣੇ ਨ੍ਰਿਤ ਅਤੇ ਸੰਗੀਤ ਦਾ ਪ੍ਰੋਗਰਾਮ

ਏ। ਤੁਹਾਨੂੰ ਨਹੀਂ ਪਤਾ ?" ਇਕ ਨੇ ਜਵਾਬ ਦਿੱਤਾ।

ਤਦੇ ਹੀ ਮਛੇਰਿਆਂ ਦੇ ਕਪੜੇ ਪਾਈ ਬੱਚਿਆਂ ਦੀ ਇਕ ਟੋਲੀ ਆਈ। ਕੁਝ ਦੇ ਹੱਥਾਂ ਵਿਚ ਚੱਪੂ ਸਨ ਅਤੇ ਕੁਝ ਬੱਚਿਆਂ ਨੇ ਢੋਲ, ਅਲਗੋਜ਼ੇ ਆਦਿ ਸਾਜ਼ ਫੜੇ ਹੋਏ ਸਨ।

"ਬਿਗਿਨ ਚਾਲਾ," ਇਕ ਬਜ਼ੁਰਗ ਮਛੇਰਾ ਉਹਨਾਂ ਨੂੰ ਅੰਦਰ ਲੈ ਜਾ ਰਿਹਾ ਸੀ। ਥੋੜ੍ਹੀ ਦੇਰ ਵਿਚ ਹੀ ਸੰਗੀਤ ਸ਼ੁਰੂ ਹੋ ਗਿਆ ਅਤੇ ਬੱਚਿਆਂ ਨੇ *'ਦਮੁਚਯਾ ਲਗਨਕ ਵੈਤਾ'* ਤੇ ਉਸ ਦੋਂ ਬਾਅਦ *'ਆਗੇ ਪੋਰੀ'* ਅਤੇ ਗੋਆ ਦੇ ਹੋਰ ਕਈ ਮਸ਼ਹੂਰ ਲੋਕ ਗੀਤਾਂ ਦੀ ਧੁੰਨ 'ਤੇ ਨੱਚਣਾ ਸ਼ੁਰੂ ਕਰ ਦਿੱਤਾ।

ਹੁਣ ਕਈ ਪੁਲਿਸ ਵਾਲੇ ਵੀ ਦੇਖਣ ਵਾਸਤੇ ਅੰਦਰ ਆ ਗਏ। ਪਰਸ਼ਾਦ ਅਤੇ ਹੋਰ ਖਾਣ ਦੀਆਂ ਚੀਜ਼ਾਂ ਵੰਡੀਆਂ ਗਈਆਂ। ਮਨੋਰੰਜਨ ਕਰਨ ਵਾਲੇ ਘਰੋ-ਘਰੀ ਚਲੇ ਗਏ।

ਉਹਨਾਂ ਨਾਲ ਇਕ ਵਾਧੂ ਆਦਮੀ ਵੀ ਸੀ। ਪਰ ਕਿਸੇ ਨੇ ਧਿਆਨ ਨਾ ਦਿੱਤਾ।

"ਸ਼ੁਕਰੀਆ ਜੋਜ਼। ਤੇਰੀ ਯੋਜਨਾ ਕਮਾਲ ਦੀ ਸੀ। ਹੁਣ ਤੈਨੂੰ ਆਪਣੇ ਘਰ ਵਾਪਸ ਚਲੇ ਜਾਣਾ ਚਾਹੀਦਾ ਏ।"

"ਨਹੀਂ ਸਾਹਿਬਾ, ਤੁਹਾਨੂੰ ਅੱਜ ਦੀ ਰਾਤ ਸਾਡੀ ਝੌਂਪੜੀ ਵਿਚ ਹੀ ਰਹਿਣਾ ਚਾਹੀਦਾ ਏ।" ਜੋਜ਼ ਨੇ ਕਿਹਾ।

"ਨਹੀਂ ਜੋਜ਼। ਜਦੋਂ ਪੁਲਿਸ ਨੂੰ ਪਤਾ ਲੱਗੇਗਾ ਕਿ ਮੈਂ ਘਰ ਨਹੀਂ ਹਾਂ ਤਾਂ ਉਹ ਤੁਹਾਡੇ ਇਲਾਕੇ ਵਿਚ ਵੀ ਜ਼ਰੂਰ ਆਵੇਗੀ।" ਸਾਹਿਬਾ ਨੇ ਸਮਝਾਇਆ।

"ਹੁਣ ਤਕ ਤੁਹਾਡੇ ਇਲਾਕੇ ਵਿਚ ਮੈਨੂੰ ਕੋਈ ਨਹੀਂ ਜਾਣਦਾ। ਇਸ ਕਰਕੇ ਉਹ ਕੋਈ ਸੂਚਨਾ ਨਹੀਂ ਦੇਣਗੇ। ਜੇ ਮੈਂ ਤੁਹਾਡੇ ਘਰ ਰੁਕਦਾ ਹਾਂ ਤਾਂ ਉਹ ਸ਼ਕ ਕਰਨਗੇ। ਇਸ ਕਰਕੇ ਚੰਗਾ ਇਹੀ ਏ ਕਿ ਤੂੰ ਵਾਪਸ ਚਲਾ ਜਾ। ਮੈਂ ਤੈਨੂੰ ਤੜਕੇ ਸਮੁੰਦਰ ਕੰਢੇ ਮਿਲਾਂਗਾ। ਤੇਰਾ ਖ਼ਜ਼ਾਨਾ ਵੇਖਣਾ ਏ ਤੇ ਇਹ ਮਛੇਰਿਆਂ ਵਾਲੇ ਕਪੜੇ ਵੀ ਵਾਪਸ ਕਰਨੇ ਨੇ।"

"ਨਹੀਂ, ਤੁਸਾਂ ਨਾ ਆਉਣਾ। ਪੁਲਿਸ ਤੁਹਾਨੂੰ ਲੱਭ ਰਹੀ ਹੋਵੇਗੀ। ਮੈਨੂੰ ਤੁਹਾਡੇ ਪ੍ਰਤੀ ਹੁਣ ਕੋਈ ਸ਼ਿਕਾਇਤ ਨਹੀਂ। ਹੁਣ ਮੈਂ ਸਭ ਸਮਝਦਾ ਹਾਂ। ਮੈਂ ਹੁਣ ਇਹੋ ਆਸ ਕਰਦਾ ਹਾਂ ਕਿ ਸ਼ਾਡਾ ਗੋਆ ਛੇਤੀ ਆਜ਼ਾਦ ਹੋਵੇ ਤੇ ਮੈਂ ਤੁਹਾਨੂੰ—'ਚਲਾਕ ਲੂੰਬੜ' ਨੂੰ ਮਿਲਾਂ," ਜੋਜ਼ ਨੇ ਕਿਹਾ।

"ਇੰਜ ਹੀ ਹੋਵੇ, ਜੋਜ਼ ! ਪਰ ਅੱਜ ਇਹ ਨਿੱਕਾ ਲੂੰਬੜ ਵਧੇਰੇ ਚਲਾਕ ਸਾਬਤ ਹੋਇਆ ਏ," ਸਾਹਿਬਾ ਨੇ ਉਸ ਨੂੰ ਗਲ ਨਾਲ ਲਾਇਆ ਅਤੇ ਚਲਾ ਗਿਆ।

ਜੋਜ਼ ਉਦੋਂ ਤਕ ਖੜਾ ਰਿਹਾ ਜਦੋਂ ਤਕ ਸਾਹਿਬਾ ਹਨੇਰੇ ਵਿਚ ਗੁੰਮ ਨਾ ਹੋ ਗਿਆ। ਫਿਰ ਉਹ ਵਾਪਸ ਮੁੜ ਪਿਆ।

# ਗੁਪਤ ਯੋਜਨਾ

ਆਪਣੇ ਦੋਸਤ ਸਾਹਿਬਾ ਦੁਆਰਾ ਦਿੱਤੇ ਨਾਂ 'ਵਧੇਰੇ ਚਲਾਕ ਨਿੱਕਾ ਲੂੰਬੜ' ਤੋਂ ਜੋਜ਼ ਬਹੁਤ ਉਤਸਾਹਿਤ ਸੀ। ਉਸ ਨੂੰ ਹੁਣ ਇੰਜ ਜਾਪਿਆ ਜਿਵੇਂ ਉਹ ਵੀ ਗੋਆ ਦੇ ਸੁਤੰਤਰਤਾ ਸੰਗਰਾਮ ਵਿਚ ਸ਼ਾਮਲ ਹੈ। ਉਸ ਨੇ ਅਖ਼ਬਾਰਾਂ ਪੜ੍ਹਨ ਲਈ, ਖ਼ਾਸ ਕਰਕੇ 'ਕੇਸਰੀ' ਅਖ਼ਬਾਰ ਪੜ੍ਹਨ ਲਈ ਹਰ ਰੋਜ਼ ਸਕੂਲ ਦੀ ਲਾਇਬ੍ਰੇਰੀ ਵਿਚ ਜਾਣਾ ਸ਼ੁਰੂ ਕਰ ਦਿੱਤਾ ਤਾਂ ਕਿ ਉਹ ਜਾਣ ਸਕੇ ਕਿ ਕੀ ਹੋ ਰਿਹਾ ਹੈ। ਉਸ ਨੇ ਪੜ੍ਹਿਆ ਕਿ ਅੰਤਰਰਾਸ਼ਟਰੀ ਮਤ, ਗੋਆ ਨੂੰ ਪੁਰਤਗਾਲੀ ਰਾਜ ਤੋਂ ਆਜ਼ਾਦੀ ਦਿਵਾਉਣ ਦੀਆਂ ਕੋਸ਼ਿਸ਼ਾਂ ਦੇ ਹੱਕ ਵਿਚ ਹੈ। ਸਭਨਾਂ ਨੇ ਪੁਰਤਗਾਲੀਆਂ ਦੇ ਬਸਤੀਵਾਦੀ ਅਤੇ ਤਾਨਾਸ਼ਾਹੀ ਰਵੱਈਏ ਦਾ ਖੰਡਨ ਕੀਤਾ ਸੀ।

ਗੋਆ ਦਾ ਮਾਹੌਲ ਤਣਾਉਪੂਰਨ ਹੁੰਦਾ ਜਾ ਰਿਹਾ ਸੀ। ਲੋਕ ਬੇਚੈਨ ਸਨ। ਦੀਵਾਲੀ ਆਈ ਪਰ ਹਮੇਸ਼ਾ ਦੀ ਤਰ੍ਹਾਂ ਖੁਸ਼ੀ ਭਰਪੂਰ ਅਤੇ ਚਮਕ-ਦਮਕ ਵਾਲੀ ਨਹੀਂ ਸੀ। ਜਸ਼ਨ ਫਿੱਕਾ ਸੀ।

ਜੋਜ਼ ਗੋਪੂ ਅਤੇ ਦੀਦੀ ਕੋਲ ਗਿਆ। ਉਹਨਾਂ ਨੇ ਉਸ ਨੂੰ ਦੀਵਾਲੀ ਦੀਆਂ ਮਠਿਆਈਆਂ ਖੁਆਈਆਂ। ਉਸ ਨੇ ਉਹਨਾਂ ਦਾ ਸੁਆਦ ਮਾਣਿਆ, ਪਰ ਉਸ ਨੂੰ ਉਸ ਤੋਂ ਵੱਧ ਮਜ਼ਾ ਇਕ ਖ਼ੁਫ਼ੀਆ ਰੇਡੀਓ 'ਆਜ਼ਾਦੀ ਦੀ ਆਵਾਜ਼' ਸੁਣਨ ਵਿਚ ਆਇਆ।

ਇਹ ਰੇਡੀਓ ਸਟੇਸ਼ਨ, ਸੁਤੰਤਰਤਾ ਸੰਗਰਾਮੀਆਂ ਦੁਆਰਾ ਦਾਦਰਾ ਨਗਰ ਹਵੇਲੀ ਦੇ ਵਾਇਰਲੈਸ ਸੈੱਟਾਂ 'ਤੇ ਕਬਜ਼ਾ ਕਰਨ ਤੋਂ ਬਾਅਦ 1954 ਵਿਚ ਸਥਾਪਿਤ ਕੀਤਾ ਗਿਆ ਸੀ। ਬੰਬਈ ਵਿਚ ਰਹਿੰਦੇ ਇਕ ਵਤਨਪ੍ਰਸਤ ਗੋਆ ਇੰਜੀਨੀਅਰ ਨਵੇਲਕਰ ਨੇ ਇਸ ਨੂੰ ਇਕ ਪ੍ਰਭਾਵਸ਼ਾਲੀ ਟ੍ਰਾਂਸਮੀਟਰ ਵਿਚ ਤਬਦੀਲ ਕਰ ਦਿੱਤਾ ਸੀ। 25 ਨਵੰਬਰ 1954 ਤੋਂ 'ਆਜ਼ਾਦੀ ਦੀ ਆਵਾਜ਼' ਨੇ ਪੁਰਤਗਾਲੀ ਅਤੇ ਕੋਂਕਣੀ ਭਾਸ਼ਾ ਵਿਚ ਪ੍ਰਸਾਰਨ ਸ਼ੁਰੂ ਕਰ ਦਿੱਤੇ। ਟ੍ਰਾਂਜਿਸਟਰ ਅਤੇ ਰੇਡੀਓ ਆਮ ਹੋਣ ਕਰਕੇ ਉਹਨਾਂ ਦੇ ਸੰਦੇਸ਼ ਗੋਆ ਦੇ ਦੂਰ-ਦੁਰਾਡੇ ਇਲਾਕਿਆਂ ਵਿਚ ਪਹੁੰਚਾਉਣ ਵਿਚ ਕੋਈ ਮੁਸ਼ਕਲ ਨਾ ਆਈ।

'ਆਜ਼ਾਦੀ ਦੀ ਅਵਾਜ਼' ਰਾਹੀਂ ਲੋਕਾਂ ਨੂੰ ਗੋਆ ਦੀ ਆਜ਼ਾਦੀ ਬਾਰੇ ਕੋ ਕੁਝ ਵੀ ਹੁੰਦਾ ਸੀ, ਤੋਂ ਜਾਣੂ ਕਰਵਾਇਆ ਜਾਂਦਾ। ਨਿਡਰ ਪ੍ਰਸਾਰਕਾਂ, ਜਿਨ੍ਹਾਂ ਵਿਚ ਲਿਬਿਆ ਲੋਬੋ ਸਰਦੇਸਾਈ ਵਰਗੀਆਂ ਜੁਆਨ ਕੁੜੀਆਂ ਵੀ ਸਨ, ਨੇ ਹਰ ਹਾਲਤ ਵਿਚ ਇਸ ਸਟੇਸ਼ਨ ਨੂੰ ਚਲਦੇ ਰਖਿਆ।

ਉਨ੍ਹਾਂ ਨੇ ਲੋਕਾਂ ਨੂੰ ਗੋਆ ਦੀ ਆਜ਼ਾਦੀ ਤੋਂ ਜਾਣੂ ਕਰਵਾਇਆ।

ਦੀਵਾਲੀ ਵਾਲੇ ਦਿਨ ਰੇਡੀਉ ਤੋਂ ਖ਼ਬਰ ਆਈ ਕਿ ਪੁਰਤਗਾਲੀ ਅਫ਼ਸਰ ਅਤੇ ਅਮੀਰ ਲੋਕ ਆਪਣੀਆਂ ਔਰਤਾਂ ਅਤੇ ਬੱਚਿਆਂ ਨੂੰ ਵਾਪਸ ਲਿਸਬਨ ਭੇਜ ਰਹੇ ਹਨ।

"ਦੀਦੀ, ਕੀ ਇਸ ਦਾ ਇਹ ਮਤਲਬ ਹੋਇਆ ਕਿ ਪੁਰਤਗਾਲ ਇਹ ਸੋਚ ਰਿਹਾ ਏ ਕਿ ਭਾਰਤ ਸਰਕਾਰ ਗੋਆ ਨੂੰ ਆਜ਼ਾਦ ਕਰਨ ਲਈ ਕੋਈ ਸਖ਼ਤ ਕਦਮ ਉਠਾਉਣ ਵਾਲੀ ਏ ?" ਮੋਹਨ ਭਾਈ ਨੇ ਪੁੱਛਿਆ।

"ਹੋ ਸਕਦਾ ਏ. ਉਹਨਾਂ ਨੂੰ ਅਹਿਸਾਸ ਹੋ ਗਿਆ ਹੋਵੇ ਕਿ ਗੋਆ ਨੂੰ ਪੁਰਤਗਾਲ ਤੋਂ ਆਜ਼ਾਦ ਕਰਾਉਣ ਦੇ ਲੋਕ ਮਤ ਦੇ ਦਬਾਅ ਹੇਠ ਭਾਰਤ ਸਰਕਾਰ ਨੂੰ ਕੋਈ ਨਾ ਕੋਈ ਕਾਰਵਾਈ ਕਰਨੀ ਪਵੇਗੀ," ਦੀਦੀ ਨੇ ਜਵਾਬ ਦਿੱਤਾ।

"ਉਹਨਾਂ ਨੂੰ ਸਹੀ ਸਮੇਂ ਤੇ ਸਮਝ ਆ ਗਈ ਏ। ਹੁਣ ਕਾਫ਼ੀ ਹੋ ਚੁੱਕਿਆ ਏ," ਮੋਹਨ ਭਾਈ ਨੇ ਕਿਹਾ।

"ਚਲਾਕ ਲੂੰਬੜ ਸਾਹਿਬਾ ਦੀ ਕੋਈ ਖ਼ਬਰ ?" ਜੋਜ਼ ਨੇ ਪੁੱਛਿਆ।

"ਉਹ ਮਹਾਰਾਸ਼ਟਰ ਜਾਂ ਕਰਨਾਟਕ ਵਿਚ ਕਿਧਰੇ ਏ। ਹੁਣੇ ਸਾਨੂੰ ਦੀਵਾਲੀ ਦੀਆਂ ਸ਼ੁਭਕਾਮਨਾਵਾਂ ਦੀ ਚਿੱਠੀ ਮਿਲੀ ਏ," ਗੋਪੂ ਨੇ ਜਵਾਬ ਦਿੱਤਾ।

"ਤੇ ਇਸ 'ਤੇ ਕੋਈ ਤਾਰੀਖ਼ ਜਾਂ ਡਾਕ-ਟਿਕਟ ਨਹੀਂ ਏ ?" ਜੋਜ਼ ਨੇ ਪੁੱਛਿਆ।

"ਇਹ ਡਾਕ ਰਾਹੀਂ ਨਹੀਂ ਆਈ। ਇਸ ਨੂੰ ਕੋਈ ਸਵੈ-ਸੇਵਕ ਦੇ ਕੇ ਗਿਆ ਏ," ਦੀਦੀ ਨੇ ਕਿਹਾ।

"ਹੇ ਰੱਬਾ ! ਇਹ ਸਵੈ-ਸੇਵਕ ਸਚਮੁੱਚ ਕਿੰਨੇ ਨਿਡਰ ਤੇ ਬਹਾਦਰ ਨੇ !" ਮੋਹਨ ਨੇ ਹੈਰਾਨੀ ਨਾਲ ਕਿਹਾ।

"ਸਿਰਫ਼ ਇਕ ਨਿਡਰ ਵਿਅਕਤੀ ਹੀ ਸੁਤੰਤਰਤਾ ਸੈਨਾਨੀ ਬਣ ਸਕਦਾ ਏ," ਜੋਜ਼ ਨੇ ਦ੍ਰਿੜ੍ਹਤਾ ਨਾਲ ਕਿਹਾ।

"ਤਦ ਤਾਂ ਤੂੰ ਜ਼ਰੂਰ ਸਵੈ-ਸੇਵਕ ਬਣ ਸਕਦਾ ਏਂ ਜੋਜ਼," ਗੋਪੂ ਨੇ ਕਿਹਾ।

"ਕਾਸ਼ ਕਿ ਮੈਂ ਵੀ ਇਕ ਸੁਤੰਤਰਤਾ ਸੈਨਾਨੀ ਹੁੰਦਾ," ਜੋਜ਼ ਨੇ ਜਵਾਬ ਦਿੱਤਾ।

"ਤੂੰ ਗਣੇਸ਼ ਚਤੁਰਥੀ ਦੇ ਦਿਨ ਮਦਦ ਤਾਂ ਕੀਤੀ ਸੀ," ਦੀਦੀ ਨੇ ਕਿਹਾ।

"ਓ, ਉਹ ਤਾਂ ਸਿਰਫ਼ ਪੁਲਿਸ ਨੂੰ ਝਕਾਨੀ ਦੇਣ ਦੀ ਗੱਲ ਸੀ। ਉਸ

ਵਿਚ ਕੋਈ ਬਹਾਦਰੀ ਦਾ ਕੰਮ ਨਹੀਂ ਸੀ। ਮੇਰੀ ਦਿਲੀ ਇੱਛਾ ਏ ਕਿ ਮੈਨੂੰ ਇਕ ਸੱਚਾ ਸੁਤੰਤਰਤਾ ਸੈਨਾਨੀ ਬਣਨ ਦਾ ਮੌਕਾ ਮਿਲੇ," ਜੋਜ਼ ਨੇ ਸੁਪਨਾ ਲੈਂਦੇ ਹੋਏ ਕਿਹਾ।

"ਕੌਣ ਜਾਣਦਾ ਏ ! ਕੀ ਪਤਾ ਤੈਨੂੰ ਅਜਿਹਾ ਮੌਕਾ ਮਿਲ ਜਾਵੇ ਅਤੇ ਉਹ ਵੀ ਬਹੁਤ ਛੇਤੀ ਹੀ," ਮੋਹਨ ਭਾਈ ਨੇ ਛੇੜਿਆ।

ਮੌਕਾ ਆਇਆ, ਬਹੁਤ ਛੇਤੀ ਨਹੀਂ, ਪਰ ਜਲਦੀ ਹੀ।

ਦਸੰਬਰ ਦੀ ਇਕ ਸ਼ਾਮ ਨੂੰ ਜਦੋਂ ਜੋਜ਼ ਸਮੁੰਦਰ ਕੰਢੇ ਆਪਣੀ ਖ਼ਜ਼ਾਨੇ ਵਾਲੀ ਬੇੜੀ ਵਿਚ ਆਪਣੇ ਸੰਗ੍ਰਹਿ ਦੀ ਜਾਂਚ ਕਰ ਰਿਹਾ ਸੀ ਤਾਂ ਉਸ ਨੇ ਉੱਚੀ-ਉੱਚੀ ਕੁਝ ਆਵਾਜ਼ ਸੁਣੀਆਂ। ਉਹ ਖੜਾ ਹੋ ਕੇ ਦੇਖਣ ਲੱਗਾ ਕਿ ਕੀ ਹੋ ਰਿਹਾ ਹੈ। ਉਸ ਨੇ ਵੇਖਿਆ ਕਿ ਚਾਰ ਪੁਰਤਗਾਲੀ ਸਿਪਾਹੀ ਉਸ ਦੀ ਬੇੜੀ ਵੱਲ ਆ ਰਹੇ ਸਨ। ਉਹ ਅੰਦਰ ਲੁਕ ਗਿਆ। ਪਿਛਲੇ ਪੰਦਰਾਂ ਦਿਨਾਂ ਤੋਂ ਮਾਹੌਲ ਬਹੁਤ ਤਣਾਅ ਵਾਲਾ ਸੀ। ਪੁਰਤਗਾਲੀ ਸਿਪਾਹੀ ਗਲੀਆਂ ਵਿਚ ਘੁੰਮਦੇ ਨਜ਼ਰ ਆਉਂਦੇ ਸਨ। ਉਹ ਮਛੇਰਿਆਂ ਤੋਂ ਚੰਗੀਆਂ-ਚੰਗੀਆਂ ਮੱਛੀਆਂ ਲੈ ਲੈਂਦੇ ਅਤੇ ਜੇ ਉਹਨਾਂ ਦੀ ਮਰਜ਼ੀ ਹੁੰਦੀ ਤਾਂ ਪੈਸੇ ਦੇ ਦਿੰਦੇ ... ਉਹ ਵੀ ਜਿੰਨੇ ਉਹਨਾਂ ਦਾ ਜੀਅ ਕਰਦਾ। ਮਛੇਰੇ ਡਰਦੇ ਮਾਰੇ ਰੋਸ ਪ੍ਰਗਟ ਨਾ ਕਰਦੇ। ਉਹ ਆਪਣੀਆਂ ਮੱਛੀਆਂ ਵੇਚਣ ਪਿੰਡ ਤੋਂ ਬਾਹਰ ਵੀ ਨਹੀਂ ਜਾ ਸਕਦੇ ਸਨ। ਹਰ ਰੋਜ਼ ਭਾਰਤੀ ਸੈਨਾ ਅਤੇ ਪੁਰਤਗਾਲੀ ਸਿਪਾਹੀਆਂ ਦੇ ਵਿਚ ਜੰਗ ਦੀਆਂ ਅਫ਼ਵਾਹਾਂ ਸੁਣਾਈ ਦਿੰਦੀਆਂ ਸਨ। ਲੋਕ ਚਾਹੁੰਦੇ ਸਨ ਕਿ ਭਾਰਤੀ ਫ਼ੌਜ ਆ ਕੇ ਉਹਨਾਂ ਨੂੰ ਪੁਰਤਗਾਲੀ ਰਾਜ ਤੋਂ ਆਜ਼ਾਦੀ ਦਿਵਾਏ। ਉਹ ਤਾਂਘ ਨਾਲ ਉਹਨਾਂ ਦੀ ਉਡੀਕ ਕਰਦੇ ਸਨ।

ਲੋਕਾਂ ਨੂੰ ਬੜੀ ਮਾਯੂਸੀ ਹੋਈ ਜਦੋਂ 12 ਅਤੇ 13 ਦਸੰਬਰ ਨੂੰ ਭਾਰਤੀ ਫ਼ੌਜ ਦੁਆਰਾ ਹੋਣ ਵਾਲਾ ਹਮਲਾ ਨਾ ਹੋ ਸਕਿਆ। ਇਸ ਹਮਲੇ ਦੀ ਆਸ ਉਹਨਾਂ ਨੂੰ ਸੀ ਜਿਹੜੇ 'ਆਜ਼ਾਦੀ ਦੀ ਆਵਾਜ਼' ਰੇਡੀਓ ਸੁਣਦੇ ਸਨ। ਸਰਕਾਰ ਵਲੋਂ ਵੀ ਅਜਿਹੀਆਂ ਖ਼ਬਰਾਂ ਕੱਢੀਆਂ ਗਈਆਂ ਸਨ। ਜੋਜ਼, ਦੀਦੀ, ਮੋਹਨ ਭਾਈ ਅਤੇ ਗੋਪੂ ਜਿਹੜੇ ਰੋਜ਼ ਰੇਡੀਓ ਸੁਣਦੇ ਸਨ, ਨੂੰ ਪੂਰਾ ਯਕੀਨ ਸੀ ਕਿ ਆਜ਼ਾਦੀ ਹੁਣ ਦੂਰ ਨਹੀਂ ਸੀ। ਪਰ ਨਾਲ ਹੀ ਉਹ ਸਭ ਸਾਵਧਾਨ ਅਤੇ ਚੌਕਸ ਵੀ ਸਨ।

ਇਸ ਲਈ ਜਦੋਂ ਜੋਜ਼ ਨੇ ਚਾਰ ਪੁਰਤਗਾਲੀ ਸਿਪਾਹੀ ਵੇਖੇ ਤਾਂ ਉਸ ਨੂੰ ਸ਼ੱਕ ਪੈ ਗਿਆ। ਉਹ ਜਾਣਨਾ ਚਾਹੁੰਦਾ ਸੀ ਕਿ ਉਹ ਕੀ ਕਰਨਾ ਚਾਹੁੰਦੇ ਸਨ। ਖ਼ੁਸ਼ਕਿਸਮਤੀ ਨਾਲ ਉਹ ਸਿਪਾਹੀ ਉਸ ਦੇ ਖ਼ਜ਼ਾਨੇ ਵਾਲੀ ਬੇੜੀ ਦੇ ਨੇੜੇ ਆ ਕੇ ਬੈਠ ਗਏ।

"ਮਾਰਕੋਸ, ਫਰੈਡੀ, ਮੈਨੂੰ ਹੁਣੇ ਹੀ ਹੁਕਮ ਮਿਲਿਆ ਹੈ ਕਿ ਬੋਰਿਮ ਵਾਲਾ ਪੁਲ ਉਡਾ ਦੇਣਾ ਚਾਹੀਦਾ ਹੈ।"



ਜੋਜ਼ ਫੁਸਫੁਸਾਇਆ, 'ਤੂੰ ਠਹਿਰ ਜਾ, ਮੈਂ ਤੇਰੀ ਯੋਜਨਾ ਸਫਲ ਨਹੀਂ ਹੋਣ ਦਿਆਂਗਾ।'

"ਕਿਉਂ ?" ਨੱਕ ਵਿਚ ਬੋਲਣ ਵਾਲੇ ਇਕ ਸਿਪਾਹੀ ਨੇ ਪੁੱਛਿਆ।

"ਖ਼ੁਫ਼ੀਆ ਵਿਭਾਗ ਤੋਂ ਖ਼ਬਰ ਆਈ ਏ ਕਿ ਭਾਰਤੀ ਫ਼ੌਜ ਆ ਰਹੀ ਹੈ। ਉਹ ਬੇਲਗਾਉਂ ਤੋਂ ਦਾਖ਼ਲ ਹੋਣਗੇ ਅਤੇ ਮਰਗਾਉ ਵੱਲ ਜਾਣਗੇ। ਦੂਜੀ ਬਟਾਲੀਅਨ ਸ਼ਾਇਦ ਉੱਤਰ ਵੱਲੋਂ ਆਏ ਅਤੇ ਪੰਜਿਮ 'ਤੇ ਕਬਜ਼ਾ ਕਰ ਲਵੇਗੀ," ਉਸ ਰੋਅਬਦਾਰ ਆਵਾਜ਼ ਵਾਲੇ ਸਿਪਾਹੀ ਨੇ ਕਿਹਾ, "ਬੋਰਿਮ ਦੇ ਪੁਲ ਨੂੰ ਡਾਇਨਾਮਾਈਟ ਨਾਲ ਉਡਾ ਕੇ ਅਸੀਂ ਫ਼ੌਜ ਨੂੰ ਮਰਗਾਉ ਵੱਲ ਵਧਣ ਤੋਂ ਰੋਕ ਸਕਦੇ ਹਾਂ।"

"ਭਾਰਤੀ ਫੌਜੀ ਬੇਵਕੂਫ਼ ਨਹੀਂ ਹਨ। ਉਹ ਪੁਲ ਪਾਰ ਕਰਨ ਤੋਂ ਪਹਿਲਾਂ ਜ਼ਰੂਰ ਪਰਖਣਗੇ," ਨੱਕ ਵਿਚ ਬੋਲਣ ਵਾਲੇ ਨੇ ਕਿਹਾ।

"ਕੀ ਇਹ ਮੈਂ ਨਹੀਂ ਜਾਣਦਾ ? ਅਸੀਂ ਡਾਇਨਾਮਾਈਟ ਉਦੋਂ ਹੀ ਜੋੜਾਂਗੇ ਜਦੋਂ ਭਾਰਤੀ ਫ਼ੌਜ ਪੁਲ ਨੂੰ ਪਰਖ ਚੁੱਕੀ ਹੋਵੇਗੀ। ਸਮਝਿਆ ?" ਇਹ ਫਿਰ ਉਹਨਾਂ ਦੇ ਮੁਖੀ ਦੀ ਆਵਾਜ਼ ਸੀ। "ਅਸੀਂ ਇਸ ਇਲਾਕੇ ਨੂੰ ਉਹਨਾਂ ਤੋਂ ਵਧੇਰੇ ਜਾਣਦੇ ਹਾਂ। ਅਸੀਂ 17 ਦੀ ਰਾਤ ਨੂੰ ਡਾਇਨਾਮਾਈਟ ਲਗਾਵਾਂਗੇ। ਫੇਰ ਅਸੀਂ ਪੁਲ ਦੇ ਦੋਹਾਂ ਪਾਸੇ ਵੱਖ ਵੱਖ ਥਾਵਾਂ 'ਤੇ ਲੁਕ ਜਾਵਾਂਗੇ। ਤੁਹਾਨੂੰ ਬਸ ਸਾਰਿਆਂ ਨੂੰ ਮਛੇਰਿਆਂ ਦਾ ਭੇਸ ਬਦਲਣਾ ਹੋਵੇਗਾ। ਆਪਣੀਆਂ ਵਰਦੀਆਂ ਨਾ ਪਾਉਣਾ, ਸਮਝੇ ?"

"ਹਾਂ ਜਨਾਬ। ਪਰ ਅਸੀਂ ਡਾਇਨਾਮਾਈਟ ਕਦੋਂ ਜੋੜਾਂਗੇ ?" ਇਕ ਅੱਖੜ ਆਵਾਜ਼ ਨੇ ਪੁੱਛਿਆ।

"ਜਦੋਂ ਭਾਰਤੀ ਸਿਪਾਹੀ ਪੁਲ ਦਾ ਨਿਰੀਖਣ ਕਰ ਚੁੱਕੇ ਹੋਣਗੇ ਮੈਂ ਤੈਨੂੰ ਇਸ਼ਾਰਾ ਕਰਾਂਗਾ। ਉਸ ਤੋਂ ਬਾਅਦ ਤੁਸੀਂ ਡਾਇਨਾਮਾਈਟ ਜੋੜ ਸਕਦੇ ਹੋ," ਮੁਖੀਏ ਨੇ ਜਵਾਬ ਦਿੱਤਾ।

"ਇਕ ਹੋਰ ਗੱਲ, ਤੁਸੀਂ ਘੱਟ ਤੋਂ ਘੱਟ ਰੋਸ਼ਨੀ ਵਰਤਣਾ ਤੇ ਕੋਈ ਸ਼ੋਰ ਨਹੀਂ ਹੋਣਾ ਚਾਹੀਦਾ।"

"ਜਿਵੇਂ ਹੀ ਭਾਰਤੀ ਫ਼ੌਜ ਦੀ ਪਹਿਲੀ ਟੁਕੜੀ ਪੁਲ 'ਤੇ ਚੜ੍ਹੇਗੀ ਅਸੀਂ ਡਾਇਨਾਮਾਈਟ ਮਚਾ ਦਿਆਂਗੇ," ਉਸ ਨੇ ਕਿਹਾ।

"ਉਦੋਂ ਤਕ ਵਧੇਰੇ ਭਾਰਤੀ ਫ਼ੌਜੀ ਪੁਲ 'ਤੇ ਹੀ ਹੋਣਗੇ, ਪੁਲ ਉੱਡ ਜਾਵੇਗਾ ਅਤੇ ਭਾਰਤੀ ਫ਼ੌਜੀਆਂ ਦੀਆਂ ਲਾਸ਼ਾਂ ਸਭ ਪਾਸੇ ਖਿੱਲਰ ਜਾਣਗੀਆਂ," ਨੱਕ ਵਿਚ ਬੋਲਣ ਵਾਲੇ ਨੇ ਉਤਸ਼ਾਹ ਨਾਲ ਕਿਹਾ।

"ਇਕ ਤੀਰ ਨਾਲ ਦੋ ਸ਼ਿਕਾਰ, ਹਾ, ਹਾ !" ਅੱਖੜ ਆਵਾਜ਼ ਵਾਲੇ ਨੇ ਹੱਸਦਿਆਂ ਕਿਹਾ।

ਜੋਜ਼ ਉਸ ਨਿਰਦਈ ਹਾਸੇ ਤੋਂ ਕੰਬ ਉੱਠਿਆ। ਉਸ ਨੂੰ ਬਹੁਤ ਗੁੱਸਾ ਆਇਆ। ਉਹ ਖੜ੍ਹਾ ਹੋ ਗਿਆ ਤਾਂ ਜੋ ਉਹ ਛਾਲ ਮਾਰ ਕੇ ਸਿਪਾਹੀ ਨੂੰ ਫੜ ਲਵੇ।

"ਓਏ, ਕੋਈ ਆ ਰਿਹਾ ਏ," ਨੱਕ ਵਿਚ ਬੋਲਣ ਵਾਲੇ ਨੇ ਕਿਹਾ, ਜਿਸ ਨੇ ਸ਼ਾਇਦ ਜੋਜ਼ ਨੂੰ ਸੁਣ ਲਿਆ ਸੀ।

ਜੋਜ਼ ਝੱਟ ਅੰਦਰ ਵੜ ਗਿਆ ਪਰ ਫੁਸਫੁਸਾਇਆ, "ਤੂੰ ਠਹਿਰ ਜਾ, ਮੈਂ ਤੇਰੀ ਯੋਜਨਾ ਸਫ਼ਲ ਨਹੀਂ ਹੋਣ ਦਿਆਂਗਾ। ਮੈਂ ਭਾਰਤੀ ਫ਼ੌਜ ਨੂੰ ਬਚਾਵਾਂਗਾ, ਭਾਵੇਂ ਕੁਝ ਵੀ ਹੋ ਜਾਵੇ।" ਜੋਜ਼ ਨੇ ਦ੍ਰਿੜ੍ਹਤਾ ਨਾਲ ਮੁੱਠੀਆਂ ਘੁੱਟ ਲਈਆਂ। ਉਹ ਚੁੱਪਚਾਪ ਬੇੜੀ ਵਿਚ ਬੈਠਾ ਉਦੋਂ ਤਕ ਥੋੜ੍ਹੀ-ਥੋੜ੍ਹੀ ਦੇਰ ਬਾਅਦ ਬਾਹਰ ਝਾਤੀ ਮਾਰਦਾ ਰਿਹਾ ਜਦੋਂ ਤਕ ਕਿ ਸਿਪਾਹੀ ਉਥੋਂ ਚਲੇ ਨਾ ਗਏ। ਥੋੜ੍ਹੀ ਦੇਰ ਬਾਅਦ ਜਦੋਂ ਉਹਨਾਂ ਨੇ ਆਪਣੀ 'ਕਾਜੂ ਫ਼ੇਨੀ' ਦੀ ਬੋਤਲ ਮੁਕਾ ਦਿੱਤੀ ਤਾਂ ਉਹ ਜਾਣ ਵਾਸਤੇ ਉਠ ਪਏ।

"ਜੌਨ, ਅਸੀਂ ਕੱਲ੍ਹ ਰਾਤ ਦਸ ਵਜੇ ਤਕ ਆਪਣੀ ਆਪਣੀ ਥਾਂ ਪਹੁੰਚ ਜਾਵਾਂਗੇ," ਔਖੜ ਆਵਾਜ਼ ਵਾਲੇ ਸਿਪਾਹੀ ਨੇ ਕਿਹਾ।

ਜਿਉਂ ਹੀ ਸਿਪਾਹੀ ਨਜ਼ਰ ਤੋਂ ਦੂਰ ਹੋਏ, ਜੋਜ਼ ਨੇ ਬਾਹਰ ਝਾਤੀ ਮਾਰੀ। "ਮੈਨੂੰ ਇਹ ਗੱਲ ਦੀਦੀ ਨੂੰ ਦੱਸ ਦੇਣੀ ਚਾਹੀਦੀ ਏ," ਉਸ ਨੇ ਸੋਚਿਆ ਅਤੇ ਦੀਦੀ ਦੇ ਘਰ ਵੱਲ ਨੂੰ ਭੱਜਿਆ।

ਦਰਵਾਜ਼ਾ ਬੰਦ ਸੀ। ਜੋਜ਼ ਨੇ ਦਰਵਾਜ਼ੇ 'ਤੇ ਟੱਕਰ ਮਾਰੀ। "ਦੀਦੀ, ਦੀਦੀ, ਦਰਵਾਜ਼ਾ ਖੋਲ੍ਹੋ।" ਜੋਜ਼ ਨੇ ਹਫ਼ਦਿਆਂ ਚੀਕ ਮਾਰੀ। ਦੀਦੀ ਨੇ ਦਰਵਾਜ਼ਾ ਖੋਲ੍ਹਿਆ। ਉਹ ਉਸ ਨੂੰ ਦੇਰ ਰਾਤ ਦੇਖ ਕੇ ਹੈਰਾਨ ਸੀ। ਉਸ ਨੂੰ ਡਰ ਸੀ ਕਿ ਜ਼ਰੂਰ ਜੋਜ਼ ਦੇ ਪਿਤਾ ਨਾਲ ਸਮੁੰਦਰ 'ਤੇ ਕੋਈ ਦੁਰਘਟਨਾ ਵਾਪਰ ਗਈ ਹੋਵੇਗੀ। "ਜੋਜ਼ ਕੀ ਗੱਲ ਏ ? ਮੈਨੂੰ ਆਸ ਏ ਘਰ ਸਭ ਠੀਕ-ਠਾਕ ਏ," ਦੀਦੀ ਨੇ ਪੁੱਛਿਆ।

"ਹਾਂ। ਮਾਂ ਤੇ ਬਾਪੂ ਠੀਕ ਨੇ। ਚਲੋ ਆਪਾਂ ਕਿਸੇ ਅਜਿਹੀ ਥਾਂ ਚਲੀਏ ਜਿੱਥੇ ਕੋਈ ਸਾਡੀਆਂ ਗੱਲਾਂ ਨਾ ਸੁਣ ਸਕੇ। ਮੈਂ ਤੁਹਾਨੂੰ ਇਕ ਬਹੁਤ ਹੀ ਗੰਭੀਰ ਤੇ ਗੁਪਤ ਗੱਲ ਦੱਸਣਾ ਚਾਹੁੰਦਾ ਹਾਂ।" ਜੋਜ਼ ਨੇ ਦੀਦੀ ਨੂੰ ਲੱਗਭਗ ਘਸੀਟ ਹੀ ਲਿਆ।

"ਮੇਰੇ ਮਗਰ ਆ।" ਦੀਦੀ ਜੋਜ਼ ਨੂੰ ਆਪਣੇ ਘਰ ਦੇ ਵਰਾਂਡੇ ਦੇ ਇਕ ਸੁੰਨਸਾਨ ਕੋਨੇ ਵਿਚ ਲੈ ਗਈ। ਇਹ ਕੋਨਾ ਘਰ ਦੇ ਪਿਛਵਾੜੇ ਵਿਚ ਸੀ ਜਿੱਥੇ ਨਾਰੀਅਲ ਦੇ ਬਹੁਤ ਸਾਰੇ ਰੁੱਖਾਂ ਅਤੇ ਝਾੜੀਆਂ ਨੇ ਉਸ ਨੂੰ ਸੁੰਨਸਾਨ ਬਣਾ ਦਿੱਤਾ ਸੀ।

"ਹੁਣ ਦੱਸ ਮੈਨੂੰ—ਕੀ ਗੱਲ ਏ ?" ਦੀਦੀ ਨੇ ਕਿਹਾ।

"ਦੀਦੀ, ਬੋਰਿਮ ਤੋਂ ਮਰਗਾਉ ਆਉਣ ਵਾਲੇ ਭਾਰਤੀ ਫ਼ੌਜੀਆਂ ਦੀ ਜ਼ਿੰਦਗੀ ਖ਼ਤਰੇ ਵਿਚ ਏ," ਜੋਜ਼ ਇਕਦਮ ਫੁਟ ਪਿਆ।

"ਕਿਸ ਤਰ੍ਹਾਂ ?" ਦੀਦੀ ਨੇ ਪੁੱਛਿਆ।

"ਪੁਰਤਗਾਲੀ ਸਿਪਾਹੀਆਂ ਨੇ ਯੋਜਨਾ ਬਣਾਈ ਹੈ ਕਿ ਜਿਉਂ ਹੀ ਭਾਰਤੀ

ਫ਼ੌਜ ਪੁਲ ਤੋਂ ਲੰਘੇਗੀ ਉਹ ਪੁਲ ਨੂੰ ਉਡਾ ਦੇਣਗੇ," ਜੋਜ਼ ਨੇ ਦੱਸਿਆ।

"ਤੂੰ ਕਿਵੇਂ ਜਾਣਦਾ ਏਂ ? ਤੈਨੂੰ ਕਿਸ ਨੇ ਦੱਸਿਆ ?" ਦੀਦੀ ਨੇ ਪੁੱਛਿਆ।

"ਮੈਂ ਚਾਰ ਪੁਰਤਗਾਲੀ ਸਿਪਾਹੀਆਂ ਨੂੰ ਦੂਰ ਸਮੁੰਦਰ ਦੇ ਕੰਢੇ 'ਤੇ ਗੱਲਾਂ ਕਰਦੇ ਸੁਣਿਆ।"

"ਤੂੰ ਉਥੇ ਕੀ ਕਰ ਰਿਹਾ ਸੀ ?"

"ਮੈਂ ਰੋਜ਼ ਦੀ ਤਰ੍ਹਾਂ ਆਪਣਾ ਭੰਡਾਰ ਦੇਖ ਰਿਹਾ ਸੀ। ਉਨ੍ਹਾਂ ਆਪਣੀ ਯੋਜਨਾ ਬਾਰੇ ਉਥੇ ਗੱਲਬਾਤ ਇਸ ਲਈ ਕੀਤੀ ਕਿਉਂਕਿ ਮੇਰੇ ਸਿਵਾ ਉਥੇ ਹੋਰ ਕੋਈ ਨਹੀਂ ਜਾਂਦਾ।"

"ਮੈਨੂੰ ਸਾਰੀ ਗੱਲ ਦੱਸ।"

ਜੋਜ਼ ਨੇ ਚਾਰ ਸਿਪਾਹੀਆਂ ਵਿਚਕਾਰ ਹੋਈਆਂ ਗੱਲਾਂ ਵਿਸਤਾਰ ਨਾਲ ਦੱਸ ਦਿੱਤੀਆਂ।

"ਅਸੀਂ ਕੀ ਕਰ ਸਕਦੇ ਹਾਂ ?" ਦੀਦੀ ਨੇ ਪੁੱਛਿਆ।

"ਸਾਨੂੰ ਕੋਈ ਰਾਹ ਲੱਭਣਾ ਚਾਹੀਦਾ ਹੈ ਜਿਸ ਨਾਲ ਅਸੀਂ ਫੌਜੀਆਂ ਦੇ ਕੱਲ੍ਹ ਰਾਤ ਪੁਲ ਪਾਰ ਕਰਨ ਤੋਂ ਪਹਿਲਾਂ ਫ਼ੌਜੀ ਯੂਨਿਟ ਕੋਲ ਪਹੁੰਚ ਸਕੀਏ।" ਜੋਜ਼ ਨੇ ਕਿਹਾ। ਉਹ ਪੂਰੀ ਤਰ੍ਹਾਂ ਸੋਚ ਦੌੜਾ ਰਹੇ ਸਨ। ਫ਼ੋਨ ਕਰਕੇ ਦੱਸਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ।

"ਅਸੀਂ ਕਿਸੇ ਨੂੰ ਮਰਗਾਉ ਜਾਣ ਵਾਸਤੇ ਕਹਿ ਸਕਦੇ ਹਾਂ," ਜੋਜ਼ ਨੇ ਸਲਾਹ ਦਿੱਤੀ।

"ਕੌਣ ? ਏਦਾਂ ਦਾ ਕੋਈ ਨਹੀਂ ਜਿਸ 'ਤੇ ਮੈਂ ਭਰੋਸਾ ਕਰ ਸਕਾਂ। ਇਸ ਗੱਲ ਦਾ ਵੀ ਖ਼ਤਰਾ ਹੈ ਕਿ ਇਸ ਬਾਰੇ ਉਹ ਆਪਣੇ ਘਰਦਿਆਂ ਜਾਂ ਆਪਣੇ ਮਿੱਤਰਾਂ ਨੂੰ ਦੱਸ ਨਾ ਦੇਵੇ। ਇਸ ਤੋਂ ਪੁਰਤਗਾਲੀ ਸਿਪਾਹੀ ਖ਼ਬਰਦਾਰ ਹੋ ਜਾਣਗੇ।" ਦੀਦੀ ਨੇ ਆਪਣਾ ਡਰ ਦੱਸਿਆ।

"ਇਸ ਦਾ ਮਤਲਬ ਹੈ ਕਿ ਸਾਨੂੰ ਆਪਣੇ ਆਪ ਹੀ ਕੁਝ ਕਰਨਾ ਪਵੇਗਾ," ਜੋਜ਼ ਨੇ ਪੁੱਛਿਆ।

"ਹਾਂ, ਆਪਾਂ ਕੱਲ੍ਹ ਬੱਸ ਰਾਹੀਂ ਮਰਗਾਉ ਚਲਦੇ ਹਾਂ," ਦੀਦੀ ਨੇ ਕਿਹਾ।

"ਫੇਰ ਅਸੀਂ ਕੀ ਕਰਾਂਗੇ ?" ਜੋਜ਼ ਨੇ ਪੁੱਛਿਆ।

"ਅਸੀਂ ਪੁਲ ਨੂੰ ਇਕ ਵਾਰ ਦੇਖ ਲਵਾਂਗੇ। ਉਨ੍ਹਾਂ ਥਾਵਾਂ ਦਾ ਪਤਾ ਲਗਾਉਣ ਦੀ ਕੋਸ਼ਿਸ਼ ਕਰਾਂਗੇ ਜਿੱਥੇ ਉਹ ਡਾਇਨਾਮਾਈਟ ਲਗਾ ਸਕਦੇ ਹਨ," ਦੀਦੀ ਨੇ ਜਵਾਬ ਦਿੱਤਾ।

"ਸਭ ਤੋਂ ਪਹਿਲਾਂ ਸਾਨੂੰ ਉਹਨਾਂ ਦੇ ਲੁਕਣ ਦੀਆਂ ਥਾਵਾਂ ਦਾ ਪਤਾ ਲਾਉਣਾ ਚਾਹੀਦਾ ਏ।"

"ਹਾਂ, ਤੂੰ ਠੀਕ ਕਿਹਾ," ਦੀਦੀ ਨੇ ਆਖਿਆ। "ਹੁਣ ਛੇਤੀ ਵਾਪਸ ਜਾ, ਤੇਰੀ ਬੇਬੇ ਤੇ ਬਾਪੂ ਚਿੰਤਾ ਕਰ ਰਹੇ ਹੋਣਗੇ। ਮੈਂ ਸਵੇਰੇ ਤੈਨੂੰ 'ਰਈਆ'

ਲੈ ਜਾਣ ਵਾਸਤੇ ਆਵਾਂਗੀ। ਚੰਗੀ ਤਰ੍ਹਾਂ ਸੌਂ ਲੈ। ਸਾਡਾ ਅਗਲਾ ਦਿਨ ਬਹੁਤ ਲੰਮਾ ਹੋਵੇਗਾ।" ਦੀਦੀ ਨੇ ਜੋਜ਼ ਦੇ ਜਾਣ ਤੋਂ ਪਹਿਲਾਂ ਉਸ ਦੀ ਪਿੱਠ ਠੋਕੀ।

ਹਾਲਾਂ ਕਿ ਉਸ ਨੇ ਜੋਜ਼ ਨੂੰ ਚੰਗੀ ਤਰ੍ਹਾਂ ਸੌਣ ਵਾਸਤੇ ਕਿਹਾ ਸੀ ਪਰ ਦੀਦੀ ਖ਼ੁਦ ਸੌਂ ਨਾ ਸਕੀ। ਉਹ ਇਸ ਕੰਮ ਵਿਚਲੇ ਖ਼ਤਰੇ ਬਾਰੇ ਸੋਚ ਰਹੀ ਸੀ। ਉਸ ਦਾ ਮਨ ਜੋਜ਼ ਦੀ ਹਿੰਮਤ ਦੀ ਪ੍ਰਸ਼ੰਸਾ ਕਰ ਰਿਹਾ ਸੀ। ਉਸ ਨੂੰ ਜੋਜ਼ ਦੀ ਦੇਸ਼ ਭਗਤੀ ਅਤੇ ਫ਼ੌਜੀ ਯੂਨਿਟ ਦੀ ਮਦਦ ਕਰਨ ਦੀ ਚਾਹ 'ਤੇ ਪੂਰਾ ਭਰੋਸਾ ਸੀ।

ਦੀਦੀ ਨੂੰ ਜੋਜ਼ ਦੀ ਯੋਗਤਾ ਉੱਤੇ ਕੋਈ ਸ਼ੱਕ ਨਹੀਂ ਸੀ, ਪਰ ਉਸ ਨੂੰ ਯਕੀਨ ਨਹੀਂ ਸੀ ਕਿ ਉਹ ਕਿਸ ਤਰ੍ਹਾਂ ਕੱਲ੍ਹ ਅੱਧੀ ਰਾਤ ਤੋਂ ਪਹਿਲਾਂ ਭਾਰਤੀ ਸੈਨਾ ਕੋਲ ਪਹੁੰਚ ਸਕਣਗੇ। ਉਹ ਇੱਧਰ ਉੱਧਰ ਪਾਸੇ ਬਦਲਦੀ ਰਹੀ। ਆਖ਼ਰ ਤੜਕੇ ਨੀਂਦ ਨੇ ਉਸ ਨੂੰ ਘੇਰ ਲਿਆ।

# ਆਖਰ ਆਜ਼ਾਦੀ ਮਿਲੀ !

ਸਵੇਰ ਆਪਣੇ ਨਾਲ ਇਕ ਆਸ ਲੈ ਕੇ ਆਈ ਅਤੇ ਉਸ ਨੇ ਇਰਾਦੇ ਨੂੰ ਹੋਰ ਦ੍ਰਿੜ ਕੀਤਾ। ਦੀਦੀ ਫ਼ਟਾਫ਼ਟ ਤਿਆਰ ਹੋ ਕੇ ਜੋਜ਼ ਦੇ ਘਰ ਵੱਲ ਚਲ ਪਈ। ਜੋਜ਼ ਆਮ ਦਿਨਾਂ ਨਾਲੋਂ ਅੱਜ ਛੇਤੀ ਹੀ ਉਠ ਪਿਆ ਸੀ। ਉਹ ਤਿਆਰ ਸੀ ਅਤੇ ਇੱਧਰ-ਉੱਧਰ ਚਹਿਲਕਦਮੀ ਕਰ ਰਿਹਾ ਸੀ। ਉਸ ਨੇ ਆਪਣੇ ਘਰਦਿਆਂ ਨੂੰ ਇਹ ਦੱਸਿਆ ਕਿ ਦੀਦੀ ਉਸ ਨੂੰ ਆਪਣੇ ਰਿਸ਼ਤੇਦਾਰਾਂ ਦੇ ਘਰ ਲੈ ਜਾ ਰਹੀ ਹੈ। ਜਿਉਂ ਹੀ ਉਸ ਨੇ ਦੀਦੀ ਨੂੰ ਆਉਂਦਿਆਂ ਵੇਖਿਆ, ਉਹ ਉੱਚੀ ਸਾਰੀ ਬੋਲਿਆ, "ਮਾਂ ! ਦੀਦੀ ਆ ਗਈ ਏ। ਮੈਂ ਜਾ ਰਿਹਾਂ।"

"ਇਕ ਮਿੰਟ ਠਹਿਰ। ਮੈਂ ਦੀਦੀ ਅਤੇ ਤੇਰੇ ਵਾਸਤੇ ਕੁਝ ਟਿੱਕੀਆਂ ਬਣਾਈਆਂ ਹਨ। ਤੁਸੀਂ ਰਾਹ ਵਿਚ ਖਾ ਲੈਣਾ।" ਮਾਰੀਆ ਟਿੱਕੀਆਂ ਦਾ ਇਕ ਪੈਕਿਟ ਲੈ ਆਈ।

"ਮਾਂ। ਸਾਨੂੰ ਕੁਝ ਨਹੀਂ ਚਾਹੀਦਾ। ਤੂੰ ਸਮਝਦੀ ਨਹੀਂ ਏਂ," ਜੋਜ਼ ਨੇ ਰੋਸ ਪ੍ਰਗਟ ਕਰਦਿਆਂ ਕਿਹਾ। ਉਹ ਪਰੇਸ਼ਾਨ ਸੀ।

"ਤੂੰ ਅੱਜ ਐਨੇ ਨਖ਼ਰੇ ਕਿਉਂ ਕਰ ਰਿਹਾ ਏਂ। ਤੈਨੂੰ ਤਾਂ ਸਫ਼ਰ ਵਿਚ ਕੁਝ ਨਾ ਕੁਝ ਖਾਂਦੇ ਰਹਿਣਾ ਚੰਗਾ ਲਗਦਾ ਏ। ਤੂੰ ਹੀ ਤਾਂ ਮੈਨੂੰ ਦੱਸਿਆ ਸੀ, ਜਦੋਂ ਤੂੰ ਮੇਲੇ ਤੋਂ ਵਾਪਸ ਆਇਆ ਸੀ," ਮਾਰੀਆ ਨੇ ਯਾਦ ਦਿਲਾਇਆ।

"ਉਹ ਵੱਖਰੀ ਗੱਲ ਸੀ। ਅੱਜ ਦਾ ਸਫ਼ਰ ਕਿਸੇ ..."

ਉਦੋਂ ਹੀ ਦੀਦੀ ਦਾਖ਼ਲ ਹੋਈ। ਉਸ ਨੇ ਆਉਂਦਿਆਂ ਹੀ ਪੁੱਛਿਆ, "ਜੋਜ਼, ਤੂੰ ਤਿਆਰ ਏਂ ?"

"ਇਹ ਤਾਂ ਪਹੁ ਫੁਟਦਿਆਂ ਹੀ ਤਿਆਰ ਹੋ ਗਿਆ ਸੀ। ਪਰ ਹੁਣ ਇਹ ਨਖ਼ਰੇ ਕਰ ਰਿਹਾ ਹੈ। ਮੈਂ ਜਿਹੜੀਆਂ ਟਿੱਕੀਆਂ ਤੁਹਾਡੇ ਵਾਸਤੇ ਬਣਾਈਆਂ ਨੇ, ਉਹਨਾਂ ਨੂੰ ਨਾਲ ਲੈ ਜਾਣ ਤੋਂ ਮਨ੍ਹਾ ਕਰ ਰਿਹਾ ਏ।" ਮਾਰੀਆ ਨੇ ਸ਼ਿਕਾਇਤ ਕੀਤੀ।

"ਅਸੀਂ ਕਿਵੇਂ ਲੈ ਜਾ ਸਕਦੇ ਹਾਂ ਦੀਦੀ ? ਕੀ ਅਸੀਂ ਕੁਝ ਖਾ ਸਕਾਂਗੇ ਜਦੋਂ ਕਿ ਅਸੀਂ ਇਕ ਅਜਿਹੇ ਸਫ਼ਰ 'ਤੇ ਜਾ ਰਹੇ ਹਾਂ ਜੋ ..."

"ਜੋਜ਼। ਆਪਣੀ ਮਾਤਾ ਜੀ ਨਾਲ ਬਹਿਸ ਨਾ ਕਰ।"

"ਸਾਨੂੰ ਰਾਹ ਵਿਚ ਭੁੱਖ ਲੱਗੇਗੀ। ਲਿਆਉ ਦਿਉ ਪੈਕਿਟ, ਮਾਰੀਆ। ਮੈਂ ਆਪਣੇ ਥੈਲੇ ਵਿਚ ਰੱਖ ਲਵਾਂਗੀ। ਅਸੀਂ ਦੋ-ਤਿੰਨ ਦਿਨ 'ਚ ਮੁੜ ਆਵਾਂਗੇ। ਜੇ ਸਾਨੂੰ ਇਕ-ਦੋ ਦਿਨ ਵੱਧ ਲੱਗ ਗਏ ਤਾਂ ਚਿੰਤਾ ਨਾ ਕਰਨਾ," ਦੀਦੀ ਨੇ ਕਿਹਾ।

ਜਦੋਂ ਉਹ ਝੋਂਪੜੇ ਤੋਂ ਥੋੜ੍ਹੀ ਦੂਰ ਚਲੇ ਗਏ ਤਾਂ ਦੀਦੀ ਨੇ ਕਿਹਾ, "ਤੈਨੂੰ ਰਤਾ ਹੁਸ਼ਿਆਰ ਰਹਿਣਾ ਚਾਹੀਦਾ ਹੈ। ਤੂੰ ਆਪਣੀ ਮਾਤਾ ਜੀ ਨੂੰ ਆਪਣੇ ਸਫ਼ਰ ਦਾ ਮੰਤਵ ਲੱਗਭਗ ਦੱਸ ਹੀ ਦਿੱਤਾ ਸੀ।"

"ਮੁਆਫ਼ ਕਰ ਦਿਓ ਦੀਦੀ। ਮੈਂ ਖਿੱਝ ਗਿਆ ਸੀ, ਕਿਉਂਕਿ ਉਹ ਸਾਨੂੰ ਦੇਰੀ ਕਰਾ ਰਹੀ ਸੀ।" ਜੋਜ਼ ਨੇ ਕਾਰਣ ਦੱਸਿਆ।

"ਮੈਂ ਸਮਝ ਸਕਦੀ ਹਾਂ ਜੋਜ਼। ਤੂੰ ਬਹੁਤ ਪਰੇਸ਼ਾਨ ਏਂ। ਪਰ ਸਾਨੂੰ ਸ਼ਾਂਤ ਰਹਿਣਾ ਚਾਹੀਦਾ ਏ ਅਤੇ ਸੁਭਾਵਕ ਢੰਗ ਨਾਲ ਪੇਸ਼ ਆਉਣਾ ਚਾਹੀਦਾ ਹੈ।"

"ਬਿਲਕੁਲ ਠੀਕ ਦੀਦੀ", ਜੋਜ਼ ਮੰਨ ਗਿਆ। ਜਦੋਂ ਉਹ ਬੱਸ ਅੱਡੇ ਪੁੱਜੇ 9.30 ਵਜ ਚੁੱਕੇ ਸਨ।

"ਦਸ ਵਜੇ ਤਕ ਸਾਨੂੰ ਬੱਸ ਮਿਲ ਜਾਵੇਗੀ। ਤੂੰ ਇਥੇ ਖੜ੍ਹ। ਮੈਂ ਪਤਾ ਕਰਦੀ ਹਾਂ ਕਿ 'ਰਈਆ' ਵਾਸਤੇ ਕਿਹੜੀ ਬੱਸ ਮਿਲੇਗੀ," ਦੀਦੀ ਨੇ ਕਿਹਾ।

ਬੱਸ ਸਮੇਂ ਸਿਰ ਚਲ ਪਈ। ਅੱਧੇ ਘੰਟੇ ਵਿਚ ਉਹ ਮਰਗਾਉ ਪਹੁੰਚ ਗਏ। ਦਸ ਮਿੰਟ ਰੁਕਣ ਤੋਂ ਬਾਅਦ ਬੱਸ 'ਰਈਆ' ਲਈ ਚਲ ਪਈ। ਅਚਾਨਕ ਉਹ ਇਕ ਝਟਕੇ ਨਾਲ ਰੁਕ ਗਈ। ਦੋ ਮਛੇਰਿਆਂ ਨੇ ਦਰਵਾਜ਼ਾ ਖੜਕਾਇਆ।

"ਦਰਵਾਜ਼ਾ ਖੋਲ੍ਹੋ।" ਉਹਨਾਂ ਨੇ ਰੋਅਬ ਨਾਲ ਕਿਹਾ।

"ਬੱਸ ਇਥੇ ਨਹੀਂ ਰੁਕਦੀ," ਕੰਡਕਟਰ ਨੇ ਜਵਾਬ ਦਿੱਤਾ।

"ਰੁਕਣਾ ਪਵੇਗਾ," ਦੂਜੇ ਮਛੇਰੇ ਨੇ ਨੱਕ ਵਿਚੋਂ ਬੋਲਦਿਆਂ ਕਿਹਾ ਅਤੇ ਕੰਡਕਟਰ ਨੂੰ ਧੱਕਾ ਮਾਰਿਆ। ਚਾਰ ਮਛੇਰੇ ਦਾਖ਼ਲ ਹੋਏ।

"ਦੀਦੀ," ਜੋਜ਼ ਨੇ ਕੂਹਣੀ ਮਾਰੀ।

"ਕੀ ਗੱਲ ਏ ਜੋਜ਼ ?"

"ਮੈਨੂੰ ਲੱਗਦੈ ਇਹ ਉਹੀ ਬੰਦੇ ਨੇ।"

"ਤੈਨੂੰ ਯਕੀਨ ਏ ?"

"ਅਵਾਈਗੇ," ਪਿੱਛੋਂ ਇਕ ਆਵਾਜ਼ ਆਈ। ਸਾਰਿਆਂ ਨੇ ਆਵਾਜ਼ ਵੱਲ ਪਿੱਛੇ ਮੁੜ ਕੇ ਦੇਖਿਆ। ਉਹਨਾਂ ਬਦਤਮੀਜ਼ ਮਛੇਰਿਆਂ ਵਿਚੋਂ ਇਕ ਨੇ ਕਿਸੇ ਮੁਸਾਫ਼ਰ ਨੂੰ ਸੀਟ ਤੋਂ ਧੱਕਾ ਦੇ ਦਿੱਤਾ ਸੀ।

"ਅਵਾਈਗੇ," ਇਕ ਮਛੇਰੇ ਨੇ ਵਿਚਾਰੇ ਮੁਸਾਫ਼ਰ ਨੂੰ ਚਿੜ੍ਹਾਇਆ।

"ਹਾ, ਹਾ," ਉਸ ਦੇ ਦੋਸਤ ਹੱਸੇ।

"ਦੀਦੀ, ਹੁਣ ਮੈਨੂੰ ਪੂਰਾ ਯਕੀਨ ਏ। ਇਹ ਉਹੋ ਖਰ੍ਹਵਾਂ ਹਾਸਾ

ਏ," ਜੋਜ਼ ਨੇ ਹੌਲੀ ਜਿਹੀ ਕਿਹਾ।

"ਸਿਪਾਹੀਆਂ ਨੇ ਆਪਣੇ ਕਪੜੇ ਤਾਂ ਲਾਹ ਦਿੱਤੇ ਨੇ ਪਰ ਉਹ ਆਪਣਾ ਘੁਮੰਡ ਨਹੀਂ ਛੱਡ ਸਕਦੇ," ਦੀਦੀ ਨੇ ਕਿਹਾ।

"ਪਰ ਕੋਈ ਵਿਰੋਧ ਕਿਉਂ ਨਹੀਂ ਕਰ ਰਿਹਾ ?" ਜੋਜ਼ ਨੇ ਪੁੱਛਿਆ।

"ਕੋਈ ਵੀ ਠੱਗਾਂ ਨਾਲ ਨਹੀਂ ਉਲਝਣਾ ਚਾਹੁੰਦਾ, ਖ਼ਾਸ ਕਰਕੇ ਅੱਜਕੱਲ੍ਹ।"

"ਮੈਂ ਜਾਣਦਾ ਹਾਂ ਕਿ ਅੱਜਕੱਲ੍ਹ ਪੁਲਿਸ ਲੋਕਾਂ ਨੂੰ ਕੁੱਟ ਰਹੀ ਏ," ਜੋਜ਼ ਫੁਸਫੁਸਾਇਆ।

"ਹੁਣ ਸਾਨੂੰ ਜ਼ਿਆਦਾ ਖੁਸਰ-ਫੁਸਰ ਨਹੀਂ ਕਰਨੀ ਚਾਹੀਦੀ, ਕਿਤੇ ਉਹਨਾਂ ਨੂੰ ਸ਼ੱਕ ਨਾ ਪੈ ਜਾਵੇ," ਦੀਦੀ ਨੇ ਖ਼ਬਰਦਾਰ ਕੀਤਾ।

"ਸਗੋਂ ਅਸੀਂ ਕੁਝ ਟਿੱਕੀਆਂ ਖਾਂਦੇ ਹਾਂ," ਜੋਜ਼ ਨੇ ਸਲਾਹ ਦਿੱਤੀ।

"ਨਹੀਂ, ਨਹੀਂ। ਅਸੀਂ ਕਿਵੇਂ ਖਾ ਸਕਦੇ ਹਾਂ ? ਸਾਡਾ ਖਾਣ ਨੂੰ ਜੀਅ ਨਹੀਂ ਕਰੇਗਾ। ਹੈ ਨਾ ?" ਦੀਦੀ ਨੇ ਚਿੜ੍ਹਾਇਆ।

"ਓ ਦੀਦੀ, ਹੁਣ ਛੇੜੋ ਨਾ।" ਅਤੇ ਜੋਜ਼ ਨੇ ਦੀਦੀ ਦੇ ਥੈਲੇ ਵਿਚੋਂ ਪੈਕਿਟ ਕੱਢ ਲਿਆ।

ਦੁਪਹਿਰ ਤਕ ਉਹ ਰਈਆ ਪਹੁੰਚ ਗਏ। ਇਕ ਛੋਟੇ ਜਿਹੇ ਹੋਟਲ ਵਿਚ ਰੋਟੀ ਖਾ ਕੇ ਉਹ ਬੋਰਿਮ ਦੇ ਪੁਲ ਵੱਲ ਚਲ ਪਏ। ਜਦੋਂ ਉਹ ਪੁਲ ਦੇ ਨੇੜੇ ਪਹੁੰਚੇ, ਉਹਨਾਂ ਦੇਖਿਆ ਕਿ ਬਹੁਤ ਸਾਰੇ ਸਿਪਾਹੀ ਉਸ ਦੀ ਰੱਖਵਾਲੀ ਕਰ ਰਹੇ ਸਨ। ਕਿਸੇ ਨੂੰ ਪਾਰ ਜਾਣ ਦੀ ਆਗਿਆ ਨਹੀਂ ਸੀ। ਇਥੋਂ ਤਕ ਕਿ ਬੇੜੀਆਂ ਨੂੰ ਵੀ ਨਦੀ ਪਾਰ ਕਰਨ ਦੀ ਆਗਿਆ ਨਹੀਂ ਸੀ। ਦੂਜੇ ਪਾਸੇ ਭਾਰਤੀ ਫ਼ੌਜ ਨੂੰ ਸੰਦੇਸ਼ ਪਹੁੰਚਾਉਣਾ ਇਕ ਬਹੁਤ ਵੱਡੀ ਸਮੱਸਿਆ ਸੀ। ਜੋਜ਼ ਨੂੰ ਇਕਦਮ ਇਕ ਤਰੀਕਾ ਸੁਝ ਗਿਆ। ਉਸ ਨੇ ਦੀਦੀ ਨੂੰ ਦੱਸਿਆ, "ਮੈਂ ਇਕ ਤਗੜਾ ਤੈਰਾਕ ਹਾਂ ਅਤੇ ਮੈਂ ਸੂਰਜ ਡੁੱਬਣ ਤੋਂ ਬਾਅਦ ਤੈਰ ਕੇ ਉਸ ਪਾਰ ਚਲਾ ਜਾਵਾਂਗਾ।"

ਦੀਦੀ ਸਹਿਮਤ ਨਹੀਂ ਸੀ। ਜੋਜ਼ ਨੇ ਉਸ ਨੂੰ ਪੁੱਛਿਆ, "ਤੁਹਾਡੀਆਂ ਕਹਾਣੀਆਂ ਸੁਣਨ ਦਾ ਕੀ ਲਾਭ ਜੇ ਮੈਂ ਆਪਣੀ ਮਾਤਭੂਮੀ ਲਈ ਕੁਝ ਕਰ ਹੀ ਨਹੀਂ ਸਕਦਾ ?"

ਦੀਦੀ ਕੋਲ ਕੋਈ ਜਵਾਬ ਨਹੀਂ ਸੀ। ਉਹ ਦੁਚਿੱਤੀ ਵਿਚ ਸੀ। ਉਸ ਨੂੰ ਪਤਾ ਸੀ ਕਿ ਇਸ ਵਿਚ ਕਿੰਨਾ ਖ਼ਤਰਾ ਹੈ। ਪਰ ਨਾਲ ਹੀ ਉਸ ਨੇ ਆਪ ਹੀ ਉਸ ਨੂੰ ਅਤੇ ਹੋਰਨਾਂ ਨੂੰ ਬਹਾਦਰ ਬਣਨ ਦੀ ਸਿੱਖਿਆ ਦਿੱਤੀ ਸੀ ਅਤੇ ਉਹਨਾਂ ਅੰਦਰ ਦੇਸ਼ ਭਗਤੀ ਦੀ ਲੋਅ ਸੁਲਗਾਈ ਸੀ। ਦੂਜੇ ਇਸ ਤੋਂ ਇਲਾਵਾ ਹੋਰ ਕੋਈ ਰਾਹ ਨਹੀਂ ਸੀ। ਜੋਜ਼ ਜਾਣਦਾ ਸੀ ਕਿ ਦੀਦੀ ਉਸ ਨੂੰ ਪਿਆਰ ਕਰਦੀ ਹੈ ਅਤੇ ਉਹ ਨਹੀਂ ਚਾਹੁੰਦੀ ਕਿ ਜੋਜ਼ ਨੂੰ ਕੋਈ ਨੁਕਸਾਨ ਪਹੁੰਚੇ। ਉਸ ਨੇ ਦੀਦੀ ਨੂੰ ਵਿਸ਼ਵਾਸ ਦਿਵਾਇਆ, "ਚਿੰਤਾ

ਨਾ ਕਰੋ। ਮੈਂ ਇਹ ਕਰ ਸਕਦਾ ਹਾਂ।"

"ਮੈਂ ਜਾਣਦੀ ਹਾਂ ਤੂੰ ਕਰ ਸਕਦਾ ਏਂ। ਪਰ ਤੇਰੇ ਨਦੀ ਪਾਰ ਕਰਨ ਤੋਂ ਪਹਿਲਾਂ ਸਾਨੂੰ ਉਨ੍ਹਾਂ ਥਾਵਾਂ ਦਾ ਪਤਾ ਲਗਾਉਣਾ ਚਾਹੀਦਾ ਹੈ ਜਿਥੇ ਡਾਇਨਾਮਾਈਟ ਲਗਾਏ ਜਾ ਸਕਦੇ ਨੇ। ਆ ਆਪਾਂ ਇਹ ਕਰਦੇ ਹਾਂ।" ਦੀਦੀ ਨੇ ਸਲਾਹ ਦਿੱਤੀ।

"ਪਰ ਦੀਦੀ, ਹਰ ਥਾਂ ਤੇ ਤਾਂ ਪਹਿਰੇਦਾਰ ਖੜ੍ਹੇ ਨੇ। ਜੇ ਉਹਨਾਂ ਨੇ ਸਾਨੂੰ ਜਸੂਸੀ ਕਰਦੇ ਦੇਖ ਲਿਆ ਤਾਂ ਉਹ ਸਾਨੂੰ ਗੋਲੀ ਮਾਰ ਦੇਣਗੇ। ਸਾਨੂੰ ਕੋਈ ਤਰੀਕਾ ਲੱਭਣਾ ਚਾਹੀਦਾ ਏ ਜਿਸ ਨਾਲ ਅਸੀਂ ਬਿਨਾ ਉਨ੍ਹਾਂ ਦੇ ਧਿਆਨ 'ਚ ਆਏ ਉਹ ਥਾਵਾਂ ਜਾਣ ਜਾਈਏ।" ਜੋਜ਼ ਨੇ ਕਿਹਾ।

"ਠਹਿਰੋ ! ਤੁਸੀਂ ਅੱਗੇ ਨਹੀਂ ਜਾ ਸਕਦੇ," ਪਹਿਰੇਦਾਰ ਨੇ ਹੁਕਮ ਦਿੱਤਾ।

"ਬੇਵਕੂਫ਼ ਤੂੰ ਸਾਨੂੰ ਪਛਾਣਿਆ ਨਹੀਂ। ਅਸੀਂ ਮਛੇਰੇ ਨਹੀਂ ਹਾਂ ਬਲਕਿ ਪੁਰਤਗਾਲੀ ਸਿਪਾਹੀ ਹਾਂ—ਇਕ ਖ਼ਾਸ ਮਿਸ਼ਨ 'ਤੇ।" ਖਰਵ੍ਹੀਂ ਆਵਾਜ਼ ਵਾਲਾ ਬਹਿਸ ਪਿਆ।

ਦੀਦੀ ਅਤੇ ਜੋਜ਼ ਪੁਲ ਦੇ ਲਾਗੇ ਝਾੜੀਆਂ ਦੇ ਪਿੱਛੇ ਲੁਕ ਗਏ।

"ਨਹੀਂ। ਸਾਨੂੰ ਕਿਸੇ ਨੂੰ ਵੀ ਇਧਰ ਜਾਣ ਦੇਣ ਦਾ ਕੋਈ ਹੁਕਮ ਜਾਂ ਸੰਦੇਸ਼ ਨਹੀਂ ਮਿਲਿਆ," ਪਹਿਰੇਦਾਰਾਂ ਨੇ ਬਹਿਸ ਕੀਤੀ।

"ਤੈਨੂੰ ਸਾਡੀ ਗੱਲ ਦਾ ਭਰੋਸਾ ਨਹੀਂ ? ਮੈਂ ਇੰਸਪੈਕਟਰ ਜੌਨ ਰੋਡਰੀਗਿਊ ਹਾਂ। ਮੈਂ ਤੈਨੂੰ ਹੁਕਮ ਦਿੰਦਾ ਹਾਂ ਕਿ ਸਾਨੂੰ ਜਾਣ ਦੇ।"

"ਨਹੀਂ, ਅਸੀਂ ਨਹੀਂ ਜਾਣ ਦਿਆਂਗੇ।" ਗਰਮੋ-ਗਰਮ ਬਹਿਸ ਛਿੜ ਪਈ। ਦੂਜੇ ਪਾਸੇ ਦੇ ਪਹਿਰੇਦਾਰ ਵੀ ਆਪਣੇ ਸਾਥੀਆਂ ਦਾ ਪੱਖ ਪੂਰਨ ਲਈ ਇਕੱਠੇ ਹੋ ਗਏ।

"ਜੋਜ਼ ਸਾਡੇ ਵਾਸਤੇ ਇਹ ਚੰਗਾ ਮੌਕਾ ਏ। ਚਲ ਥੱਲੇ ਚਲੀਏ, ਤਾਂ ਜੋ ਅਸੀਂ ਦੇਖ ਸਕੀਏ ਕਿ ਇਹ ਠੱਗ ਕਿੱਥੇ ਕਿੱਥੇ ਡਾਇਨਾਮਾਈਟ ਲਗਾਉਣਗੇ।" ਦੀਦੀ ਅਤੇ ਜੋਜ਼ ਫਟਾਫਟ ਸਾਵਧਾਨੀ ਨਾਲ ਪੌੜੀਆਂ ਥੱਲੇ ਉੱਤਰ ਗਏ। ਉਹ ਹੁਣ ਪੁਲ ਦੇ ਹੇਠਾਂ ਸਨ। ਉਥੇ ਸੰਘਣੀਆਂ ਝਾੜੀਆਂ ਅਤੇ ਕਾਜੂ ਦੇ ਰੁੱਖ ਸਨ।

"ਦੀਦੀ ਜੇ ਅਸੀਂ ਇਥੇ ਲੁਕ ਜਾਈਏ ਤਾਂ ਅਸੀਂ ਪੁਲ ਦੇ ਦੋਹੇਂ ਪਾਸੇ ਦੇਖ ਸਕਦੇ ਹਾਂ।" ਜੋਜ਼ ਨੇ ਜਗ੍ਹਾ ਲੱਭ ਲਈ।

"ਬੇਗਿਨ ਯੋ," ਰੋਅਬਦਾਰ ਆਵਾਜ਼ ਨੇ ਚੀਕ ਕੇ ਕਿਹਾ। ਉਹਨਾਂ ਦੇਖਿਆ ਮਛੇਰਿਆਂ ਦੇ ਭੇਸ ਵਿਚ ਚਾਰ ਪੁਰਤਗਾਲੀ ਸਿਪਾਹੀ ਪੌੜੀਆਂ ਉਤਰ ਰਹੇ ਸਨ।

"ਮੇਰੇ ਖ਼ਿਆਲ ਨਾਲ ਸਾਨੂੰ ਚਾਰ ਡਾਇਨਾਮਾਈਟ ਦੋਹਾਂ ਪਾਸੇ ਲਾ ਦੇਣੇ ਚਾਹੀਦੇ ਨੇ ਅਤੇ ਚਾਰ ਵਿਚਕਾਰ," ਨੱਕ ਵਿਚ ਬੋਲਣ ਵਾਲੇ



ਉਨ੍ਹਾਂ ਨੇ ਪੁਲ 'ਤੇ ਕਈ ਪੁਲਿਸ ਵਾਲਿਆਂ ਨੂੰ ਨਿਗਰਾਨੀ ਕਰਦੇ ਦੇਖਿਆ।

ਸਿਪਾਹੀ ਨੇ ਸਲਾਹ ਦਿੱਤੀ।

"ਉਹਨਾਂ ਨੇ ਛੇਤੀ ਛੇਤੀ ਆਪਣਾ ਕੰਮ ਮੁਕਾਇਆ। 'ਖ਼ਾਸ ਮਿਸ਼ਨ ਪੂਰਾ ਹੋਇਆ। ਆਉ ਹੁਣ ਕੁਝ ਕਾਜੂ ਫ਼ੇਨੀ ਪੀਂਦੇ ਹਾਂ।" ਖਰ੍ਹਵੀਂ ਆਵਾਜ਼ ਵਾਲੇ ਨੇ ਆਪਣੀ ਪੇਟੀ ਵਿਚੋਂ ਇਕ ਬੋਤਲ ਕੱਢੀ।

"ਨਹੀਂ, ਇਥੇ ਨਹੀਂ, ਚਲੋ ਕਿਸੇ ਰੈਸਤੋਰਾਂ ਚਲੀਏ," ਨੱਕ ਵਿਚ ਬੋਲਣ ਵਾਲੇ ਨੇ ਕਿਹਾ।

"ਇਹਨਾਂ ਡਾਇਨਾਮਾਈਟਾਂ ਦੀ ਰੱਖਵਾਲੀ ਕੌਣ ਕਰੇਗਾ ?" ਰੋਅਬਦਾਰ ਆਵਾਜ਼ ਵਾਲੇ ਨੇ ਕਿਹਾ।

"ਕੋਈ ਲੋੜ ਨਹੀਂ। ਪੁਲ ਦੇ ਪਹਿਰੇਦਾਰ ਕਿਸੇ ਨੂੰ ਆਉਣ ਨਹੀਂ ਦੇਣਗੇ," ਖਰ੍ਹਵੀਂ ਆਵਾਜ਼ ਵਾਲੇ ਨੇ ਜਵਾਬ ਦਿੱਤਾ।

ਉਹ ਵਾਪਸ ਚਲੇ ਗਏ।

"ਜੋਜ਼ ਹਨੇਰਾ ਹੋਣ ਤਕ ਸਾਨੂੰ ਇਥੇ ਹੀ ਉਡੀਕ ਕਰਨੀ ਪਵੇਗੀ। ਤਦ ਹੀ ਤੂੰ ਤੈਰ ਕੇ ਪਾਰ ਜਾ ਸਕੇਂਗਾ," ਦੀਦੀ ਨੇ ਫੁਸਫੁਸਾ ਕੇ ਕਿਹਾ।

"ਅਸੀਂ ਉਡੀਕ ਕਰਾਂਗੇ, ਅਸੀਂ ਵਧੀਆ ਭੋਜਨ ਕੀਤਾ ਸੀ।" ਜੋਜ਼ ਨੇ ਭਰੋਸਾ ਦਿਵਾਇਆ।

"ਮੇਰੇ ਕੋਲ ਹਾਲੇ ਵੀ ਥੈਲੇ ਵਿਚ ਕੁਝ ਟਿੱਕੀਆਂ ਪਈਆਂ ਨੇ।"

ਉਹਨਾਂ ਨੇ ਚੁੱਪਚਾਪ ਉਡੀਕ ਕੀਤੀ। ਜਿਉਂ-ਜਿਉਂ ਸ਼ਾਮ ਹੁੰਦੀ ਗਈ ਪੁਲ ਦੇ ਪਹਿਰੇਦਾਰਾਂ ਨੇ ਨਜ਼ਰ ਰੱਖਣ ਵਾਸਤੇ ਟਾਰਚ ਦੀ ਰੌਸ਼ਨੀ ਨਾਲ ਲਿਸ਼ਕਾਰੇ ਮਾਰਨੇ ਸ਼ੁਰੂ ਕਰ ਦਿੱਤੇ। ਮਾਹੌਲ ਭਿਆਨਕ ਲੱਗ ਰਿਹਾ ਸੀ।

ਦੀਦੀ ਨੇ ਬਟੂਏ ਵਿਚੋਂ ਇਕ ਨਿੱਕੀ ਜਿਹੀ ਟਾਰਚ ਕੱਢੀ ਅਤੇ ਸਮਾਂ ਦੇਖਣ ਲੱਗੀ। "ਕਿੰਨੇ ਵੱਜ ਗਏ ਨੇ ਦੀਦੀ ?" ਜੋਜ਼ ਨੇ ਪੁੱਛਿਆ।

"ਸਾਢੇ ਸੱਤ।"

"ਦੀਦੀ, ਹੁਣ ਸਾਨੂੰ ਨਦੀ ਦੇ ਨੇੜੇ ਪਹੁੰਚ ਜਾਣਾ ਚਾਹੀਦਾ ਹੈ। ਜੇ ਮੈਂ ਦੂਜੇ ਪਾਸੇ ਪਹੁੰਚਣ ਵਾਸਤੇ ਹੁਣੇ ਨਾ ਚਲਿਆ ਤਾਂ ਮੈਨੂੰ ਦੇਰ ਹੋ ਜਾਵੇਗੀ।"

"ਤੈਨੂੰ ਪਹੁੰਚਣ ਵਿਚ ਕਿੰਨੀ ਦੇਰ ਲੱਗੇਗੀ, ਜੋਜ਼ ?" ਦੀਦੀ ਦੀ ਆਵਾਜ਼ ਕੰਬ ਰਹੀ ਸੀ।

"ਇੰਨੀ ਚਿੰਤਾ ਨਾ ਕਰੋ ਦੀਦੀ। ਮੈਂ ਠੀਕ-ਠਾਕ ਰਹਾਂਗਾ। ਜੇ ਕੋਈ ਰੁਕਾਵਟ ਨਾ ਆਈ ਤਾਂ ਕੋਈ ਇਕ ਘੰਟੇ 'ਚ ਪਾਰ ਕਰ ਲਵਾਂਗਾ।" ਜੋਜ਼ ਨੇ ਕਿਹਾ।

"ਇਸ ਦਾ ਮਤਲਬ ਕਿ ਤੂੰ ਨੌਂ ਵਜੇ ਤਕ ਪਹੁੰਚੇਂਗਾ। ਫ਼ੌਜੀ ਯੂਨਿਟ ਨੂੰ ਕੁਝ ਸਮਾਂ ਚਾਹੀਦਾ ਹੋਵੇਗਾ ਡਾਇਨਾਮਾਈਟ ਖਿੰਡਾਉਣ ਲਈ।"

"ਤਾਂ ਹੀ ਮੈਂ ਕਿਹਾ ਕਿ ਮੈਨੂੰ ਹੁਣ ਸ਼ੁਰੂ ਕਰਨਾ ਚਾਹੀਦਾ ਏ ਤਾਂ ਜੋ ਅੱਧੀ ਰਾਤ ਤੋਂ ਪਹਿਲਾਂ ਪਹਿਲਾਂ ਕੰਮ ਪੂਰਾ ਹੋ ਜਾਵੇ," ਜੋਜ਼ ਨੇ ਕਿਹਾ।

"ਠੀਕ ਏ ਜੋਜ਼," ਦੀਦੀ ਨੇ ਕਿਹਾ।

ਉਹਨਾਂ ਨੇ ਇਧਰ-ਉਧਰ ਦੇਖਿਆ। ਉਹ ਚੁੱਪਚਾਪ ਬਾਹਰ ਆ ਗਏ ਅਤੇ ਨਦੀ ਵੱਲ ਤੁਰ ਪਏ। ਟਾਰਚ ਦੀ ਰੌਸ਼ਨੀ ਨੇ ਉਹਨਾਂ ਦੀ ਮਦਦ ਕੀਤੀ। ਅਚਾਨਕ ਦੀਦੀ ਨੂੰ ਠੋਕਰ ਲੱਗੀ। "ਅਵਾਈਗੇ" (ਓ, ਮਾਮਾ) ਉਸ ਨੇ ਕਿਹਾ ਤੇ ਫਿਰ ਮੂੰਹ ਢੱਕ ਲਿਆ।

"ਕੌਣ ਏ ਉਥੇ ?" ਪਹਿਰੇਦਾਰਾਂ ਨੇ ਪੁੱਛਿਆ। ਟਾਰਚ ਦੀ ਰੌਸ਼ਨੀ ਹਰ ਪਾਸੇ ਫੈਲ ਗਈ। ਦੀਦੀ ਤੇ ਜੋਜ਼ ਭੁੰਜੇ ਲੰਮੇ ਪੈ ਗਏ।

ਥੋੜ੍ਹੀ ਦੇਰ ਬਾਅਦ, ਜਦੋਂ ਸਭ ਸ਼ਾਂਤ ਹੋ ਗਿਆ ਉਹ ਸਾਵਧਾਨੀ ਨਾਲ ਖੜ੍ਹੇ ਹੋਏ। "ਮੈਨੂੰ ਮੁਆਫ਼ ਕਰੀਂ ਜੋਜ਼," ਦੀਦੀ ਫੁਸਫੁਸਾਈ।

"ਕੋਈ ਗੱਲ ਨਹੀਂ। ਤੁਹਾਨੂੰ ਸੱਟ ਤਾਂ ਨਹੀਂ ਲੱਗੀ ?"

"ਨਹੀਂ। ਮੈਂ ਠੀਕ ਚਲ ਸਕਦੀ ਹਾਂ। ਹੁਣ ਛੇਤੀ ਕਰੀਏ। ਉਹ ਨਦੀ 'ਚ ਉਤਰਨ ਵਾਸਤੇ ਇਧਰ-ਉਧਰ ਥਾਂ ਲੱਭਦੇ ਰਹੇ। ਅਖ਼ੀਰ ਉਹਨਾਂ ਨੇ ਉਹ ਥਾਂ ਲੱਭ ਲਈ ਜਿਥੋਂ ਨਦੀ ਦੇ ਦੋਹਾਂ ਕੰਢਿਆਂ ਦੇ ਵਿਚਕਾਰ ਦੀ ਦੂਰੀ ਸਭ ਤੋਂ ਘੱਟ ਸੀ।

"ਦੀਦੀ, ਤੁਸੀਂ ਰਈਆ ਜਾਉ ਅਤੇ ਉਸ ਹੋਟਲ ਵਿਚ ਮੇਰੀ ਉਡੀਕ ਕਰਨਾ," ਜੋਜ਼ ਨੇ ਸਲਾਹ ਦਿੱਤੀ।

"ਧਿਆਨ ਨਾਲ ਜੋਜ਼। ਜੇ ਤੈਨੂੰ ਕੁਝ ਹੋ ਗਿਆ ਤਾਂ ..."

"ਮੈਨੂੰ ਕੁਝ ਨਹੀਂ ਹੋਵੇਗਾ। ਭਾਰਤੀ ਫ਼ੌਜਾਂ ਤਾਂ ਪਹਿਲਾਂ ਹੀ ਇਥੇ ਪਹੁੰਚ ਚੁੱਕੀਆਂ ਨੇ। ਤੁਹਾਨੂੰ ਚਿੰਤਾ ਨਹੀਂ ਕਰਨੀ ਚਾਹੀਦੀ। ਭੁੱਲੋ ਨਾ ਕਿ ਅਸੀਂ



ਚਲਾਕ ਲੂੰਬੜ ਦਾ ਇਕ ਨਿੱਕਾ ਗਿਰੋਹ ਹਾਂ। ਤੇ ਮੈਂ ਛੋਟਾ ਵਧੇਰੇ ਚਲਾਕ ਲੂੰਬੜ ਹਾਂ।" ਜੋਜ਼ ਨੇ ਮਾਣ ਨਾਲ ਕਿਹਾ।

"ਓ ਜੋਜ਼ ! ਮੈਨੂੰ ਸਚਮੁੱਚ ਤੇਰੇ 'ਤੇ ਮਾਣ ਏ," ਦੀਦੀ ਨੇ ਉਸ ਨੂੰ ਗਲੇ ਲਾ ਲਿਆ। "ਰੱਬ ਤੇਰੇ ਅੰਗ-ਸੰਗ ਰਹੇ।"

"ਧੰਨਵਾਦ !" ਜੋਜ਼ ਨੇ ਕਿਹਾ ਅਤੇ ਬੜੀ ਹੁਸ਼ਿਆਰੀ ਨਾਲ ਘੱਟ ਤੋਂ ਘੱਟ ਆਵਾਜ਼ ਕਰਦਿਆਂ ਪਾਣੀ ਵਿਚ ਦਾਖ਼ਲ ਹੋ ਗਿਆ। ਪਰ ਉਸ ਸ਼ਾਂਤ ਰਾਤ ਵਿਚ ਓਨੀ ਆਵਾਜ਼ ਵੀ ਸਿਪਾਹੀਆਂ ਦਾ ਧਿਆਨ ਖਿੱਚਣ ਲਈ ਕਾਫ਼ੀ ਸੀ।

"ਕੌਣ ਜਾਂਦੈ ਉਥੇ ?" ਪੁਲ ਤੋਂ ਧਮਕੀ ਦਿੰਦੇ ਹੋਏ ਕਿਸੇ ਨੇ ਪੁੱਛਿਆ। ਦੀਦੀ ਡਰ ਨਾਲ ਕੰਬ ਗਈ, ਪਰ ਖ਼ਤਰਾ ਜਾਣਦੇ ਹੋਏ ਉਹ ਇਕ ਰੁੱਖ ਦੇ ਪਿੱਛੇ ਲੁਕ ਗਈ। ਜੋਜ਼ ਤੈਰਨ ਦੇ ਸਾਰੇ ਢੰਗ ਜਾਣਦਾ ਸੀ। ਉਹ ਪਾਣੀ ਵਿਚ ਇਕ ਫੱਟੇ ਵਾਂਗ ਤੈਰਦਾ ਰਿਹਾ ਤਾਂ ਜੋ ਪਾਣੀ ਵਿਚ ਕੋਈ ਹਰਕਤ ਨਾ ਹੋਵੇ ਤੇ ਕਿਸੇ ਨੂੰ ਉਸ ਦਾ ਪਤਾ ਨਾ ਲੱਗੇ। ਜਦੋਂ ਫਿਰ ਖਾਮੋਸ਼ੀ ਪਸਰੀ ਤਾਂ ਦੀਦੀ ਆਪਣੇ ਬਹਾਦਰ ਜੋਜ਼ ਵਾਸਤੇ ਪ੍ਰਾਰਥਨਾ ਕਰਨ ਵਾਪਸ ਚਲੀ ਗਈ।

ਜੋਜ਼ ਤੈਰਦਾ ਗਿਆ। ਤੈਰਨ ਦਾ ਕੋਈ ਅੰਤ ਨਜ਼ਰ ਨਹੀਂ ਸੀ ਆ ਰਿਹਾ। ਜਦੋਂ ਉਹ ਥੱਕ ਜਾਂਦਾ ਤਾਂ ਮੁੜ ਤਾਕਤ ਹਾਸਲ ਕਰਨ ਵਾਸਤੇ ਉਹ ਪਾਣੀ ਉਪਰ ਫੱਟੇ ਵਾਂਗ ਟਿਕ ਜਾਂਦਾ ਅਤੇ ਥੋੜ੍ਹੀ ਦੇਰ ਬਾਅਦ ਫਿਰ ਤੈਰਨ ਲੱਗ ਪੈਂਦਾ। ਉਹ ਅੱਧਾ ਰਾਹ ਪਾਰ ਕਰ ਚੁੱਕਾ ਸੀ ਜਦੋਂ ਪਹਿਰੇਦਾਰ ਨੇ ਟਾਰਚ ਦੀ ਰੌਸ਼ਨੀ ਵਿਚ ਉਸ ਨੂੰ ਦੇਖ ਲਿਆ।



'ਕੌਣ ਜਾਂਦੈ ਉਥੇ ?' ਪੁੱਲ ਤੋਂ ਧਮਕੀ ਦਿੰਦੇ ਹੋਏ ਕਿਸੇ ਨੇ ਪੁੱਛਿਆ।

"ਉਥੇ ਦਰਿਆ ਵਿਚ ਕੋਈ ਹੈ," ਪਹਿਰੇਦਾਰ ਚੀਕਿਆ।

ਬਹੁਤ ਸਾਰੀਆਂ ਟਾਰਚਾਂ ਲਿਸ਼ਕਾਰੇ ਮਾਰਨ ਲੱਗੀਆਂ। ਜੋਜ਼ ਨੇ ਇਕਦਮ ਇਕ ਲੰਮਾ ਸਾਹ ਲਿਆ ਅਤੇ ਪਾਣੀ ਦੇ ਥੱਲੇ ਚਲਾ ਗਿਆ।

"ਖਾਏ ਰੇ ?" ਉਸ ਨੂੰ ਕਈ ਆਵਾਜ਼ਾਂ ਸੁਣਾਈ ਦੇ ਰਹੀਆਂ ਸਨ। ਪਾਣੀ ਦੇ ਥੱਲੇ ਰਹਿਣ ਲਈ ਉਸ ਨੇ ਆਪਣੀ ਸਾਰੀ ਮੁਹਾਰਤ ਅਤੇ ਸਾਹ ਲੈਣ ਦੇ ਢੰਗ ਵਰਤੇ।

"ਨਾਰੇ, ਕੋਈ ਨਹੀਂ ਏਂ। ਆਪਣੇ-ਆਪਣੇ ਮੋਰਚੇ 'ਤੇ ਵਾਪਸ ਚਲੋ," ਮੁਖੀ ਨੇ ਹੁਕਮ ਦਿੱਤਾ। ਜੋਜ਼ ਸਾਹ ਲੈਣ ਵਾਸਤੇ ਇਕ ਵਾਰ ਫਿਰ ਬਾਹਰ ਆਇਆ ਅਤੇ ਫਿਰ ਪਾਣੀ ਦੇ ਹੇਠ ਤੈਰਨ ਲੱਗ ਪਿਆ। ਕੁਝ ਦੇਰ ਉਹ ਇਹੋ ਢੰਗ ਵਰਤਦਾ ਰਿਹਾ। ਇਹ ਇਕ ਥਕੇਵੇਂ ਭਰਿਆ ਢੰਗ ਸੀ ਪਰ ਇਸ ਤੋਂ ਇਲਾਵਾ ਹੋਰ ਕੋਈ ਰਾਹ ਵੀ ਨਹੀਂ ਸੀ। ਇਕ ਲੰਮੀ ਰਾਤ ਵਰਗੀ ਤਾਰੀ ਤੋਂ ਬਾਅਦ ਉਸ ਨੂੰ ਦੂਜਾ ਕੰਢਾ ਨਜ਼ਰ ਆਇਆ। ਜੋਜ਼ ਸਮੇਂ ਸਿਰ ਪਹੁੰਚ ਗਿਆ ਸੀ। ਦੂਜੇ ਕੰਢੇ ਪਹੁੰਚ ਕੇ ਉਹ ਚੁੱਪਚਾਪ ਭਾਰਤੀ ਫੌਜੀਆਂ ਵੱਲ ਤੁਰ ਪਿਆ।

ਉਹ ਮਾਰਚ ਵਾਸਤੇ ਬਿਲਕੁਲ ਤਿਆਰ ਸਨ ਅਤੇ ਬਸ ਹੁਕਮ ਦੀ ਹੀ ਉਡੀਕ ਕਰ ਰਹੇ ਸਨ। ਉਸ ਨੂੰ ਨਹੀਂ ਸੀ ਪਤਾ ਕਿ ਉਹ ਆਪਣੀ ਗੱਲ ਕਿਸ ਨੂੰ ਦੱਸੇ।

ਉਹ ਚੀਕਿਆ, "ਰਾਓਰੇ, ਰਾਓਰੇ ! ਪੁਲ ਤੇ ਨਾ ਜਾਣਾ। ਪੁਲ ਤੇ ਬੰਬ ਲਗਾ ਦਿੱਤੇ ਗਏ ਨੇ।" ਪਰ ਸਿਪਾਹੀਆਂ ਨੂੰ ਉਸ ਦੀ ਆਵਾਜ਼ ਸੁਣਾਈ ਨਾ ਦਿੱਤੀ ਕਿਉਂਕਿ ਉਸ ਥਕਾ ਦੇਣ ਵਾਲੀ ਤਾਰੀ ਤੋਂ ਬਾਅਦ ਉਸ ਦਾ ਗਲਾ ਬਹਿ ਗਿਆ ਸੀ। ਜਦੋਂ ਉਸ ਨੂੰ ਕੋਈ ਹੁੰਗਾਰਾ ਨਾ ਮਿਲਿਆ ਤਾਂ ਉਹ ਫੇਰ ਚੀਕਿਆ, "ਰੁਕੋ, ਰੁਕੋ, ਨਾ ਜਾਓ, ਬਰਿਜ ਵਿੱਲ ਫੱਟ," ਉਹ ਇੰਨੀ ਕੁ ਅੰਗਰੇਜ਼ੀ ਹੀ ਬੋਲ ਸਕਦਾ ਸੀ ਅਤੇ ਉਹ ਫ਼ੌਜ ਦੇ ਸਾਹਮਣੇ ਖੜਾ ਹੋ ਗਿਆ। ਜਦੋਂ ਉਹ ਉਹਨਾਂ ਦੇ ਸਾਹਮਣੇ ਆ ਗਿਆ ਤਾਂ ਸਿਪਾਹੀ ਇੱਕ ਛੋਟੇ ਜਿਹੇ ਬੱਚੇ, ਜਿਸ ਨੇ ਸਿਰਫ਼ ਲੂੰਗੀ ਪਹਿਨੀ ਹੋਈ ਸੀ ਅਤੇ ਜਿਸ ਦੇ ਸਰੀਰ ਤੋਂ ਪਾਣੀ ਚੋ ਰਿਹਾ ਸੀ, ਨੂੰ ਦੇਖ ਕੇ ਹੈਰਾਨ ਰਹਿ ਗਏ। ਉਹ ਚੀਕ ਰਿਹਾ ਸੀ ਪਰ 63ਵੀਂ ਬਟਾਲੀਅਨ ਦੇ ਸਿਪਾਹੀ ਉਸ ਦੀ ਗੱਲ ਨਹੀਂ ਸਨ ਸਮਝ ਰਹੇ। ਜੋਜ਼ ਨੇ ਇਕ ਵਾਰ ਫੇਰ ਕੋਂਕਣੀ ਭਾਸ਼ਾ ਵਿਚ ਕਿਹਾ, "ਰੁਕੋ, ਨਾ ਜਾਓ।" ਖੁਸ਼ਕਿਸਮਤੀ ਨਾਲ ਹੌਲਦਾਰ ਰਾਣੇ ਜਿਹੜਾ ਕੋਂਕਣੀ ਜਾਣਦਾ ਸੀ, ਉਸ ਦੀ ਗੱਲ ਸਮਝ ਗਿਆ। ਉਹ ਜੋਜ਼ ਕੋਲ ਗਿਆ ਅਤੇ ਉਸ ਤੋਂ ਉਹਨਾਂ ਨੂੰ ਰੋਕਣ ਦਾ ਕਾਰਣ ਪੁੱਛਿਆ। ਜੋਜ਼ ਨੇ ਉਸ ਨੂੰ ਪੁਰਤਗਾਲੀ ਸਿਪਾਹੀਆਂ ਦੀ ਯੋਜਨਾ ਬਾਰੇ ਅਤੇ ਕਿਵੇਂ ਉਸ ਨੇ ਉਹਨਾਂ ਨੂੰ ਸੁਣ ਲਿਆ ਸੀ ਅਤੇ ਪੁਲ ਦੇ ਥੱਲੇ ਡਾਇਨਾਮਾਈਟ ਲਗਾਉਂਦੇ ਵੇਖਿਆ ਸੀ, ਦੀ ਸਾਰੀ ਕਹਾਣੀ ਸੁਣਾ ਦਿੱਤੀ।

ਹੌਲਦਾਰ ਰਾਣੇ ਜੋਜ਼ ਨੂੰ ਆਪਣੇ ਕਮਾਂਡਰ ਲੈਫਟੀਨੈਂਟ ਕਰਨਲ ਨੰਦਾ ਕੋਲ ਲੈ ਗਿਆ ਅਤੇ ਉਸ ਨੂੰ ਜੋਜ਼ ਦੀ ਕਹਾਣੀ ਬਾਰੇ ਦੱਸਿਆ। ਲੈਫਟੀਨੈਂਟ ਕਰਨਲ ਨੰਦਾ ਨੂੰ ਜੋਜ਼ ਦੀ ਗੱਲ 'ਤੇ ਵਿਸ਼ਵਾਸ ਨਾ ਆਇਆ ਕਿਉਂਕਿ ਉਸ ਦੇ ਸਿਪਾਹੀਆਂ ਨੇ ਪੁਲ ਦਾ ਚੰਗੀ ਤਰ੍ਹਾਂ ਮੁਆਇਨਾ ਕੀਤਾ ਸੀ। ਜੋਜ਼ ਨੇ ਉਸ ਨੂੰ ਦੱਸਿਆ ਕਿ ਉਸ ਨੇ ਪੁਰਤਗਾਲੀ ਸਿਪਾਹੀਆਂ ਦੇ ਮੁਖੀ ਨੂੰ ਇਹ ਕਹਿੰਦੇ ਹੋਏ ਸੁਣਿਆ ਸੀ ਕਿ ਡਾਇਨਾਮਾਈਟ ਉਦੋਂ ਹੀ ਜੋੜੇ ਜਾਣ ਜਦੋਂ ਭਾਰਤੀ ਫ਼ੌਜੀ ਪੁਲ ਦਾ ਮੁਆਇਨਾ ਕਰਕੇ ਚਲੇ ਜਾਣ।

"ਤੁਸੀਂ ਮੇਰੇ ਨਾਲ ਆਪਣੇ ਸਿਪਾਹੀ ਭੇਜੋ ਅਤੇ ਮੈਂ ਤੁਹਾਨੂੰ ਉਹ ਥਾਵਾਂ ਦਿਖਾਵਾਂਗਾ ਜਿੱਥੇ ਪੁਰਤਗਾਲੀ ਸਿਪਾਹੀ ਡਾਇਨਾਮਾਈਟ ਜੋੜਨਗੇ," ਜੋਜ਼ ਨੇ ਬੇਨਤੀ ਕੀਤੀ। ਹੌਲਦਾਰ ਰਾਣੇ ਨੂੰ ਜੋਜ਼ ਦੀ ਗੱਲ ਦਾ ਵਿਸ਼ਵਾਸ ਸੀ।

"ਸਰ, ਦੁਬਾਰਾ ਮੁਆਇਨਾ ਕਰਨ 'ਚ ਕੋਈ ਨੁਕਸ਼ਾਨ ਨਹੀਂ ਹੈ," ਹੌਲਦਾਰ ਰਾਣੇ ਨੇ ਸਲਾਹ ਦਿੱਤੀ ਅਤੇ ਹੋਰ ਅਫ਼ਸਰ ਵੀ ਸਹਿਮਤ ਹੋ ਗਏ।

ਆਖ਼ਰ ਲੈਫਟੀਨੈਂਟ ਕਰਨਲ ਨੰਦਾ ਮੰਨ ਗਿਆ।

ਉਸ ਨੇ ਭਾਰਤੀ ਸਿਪਾਹੀਆਂ ਨੂੰ ਹੁਕਮ ਦਿੱਤਾ ਕਿ ਉਹ ਜੋਜ਼ ਦੇ ਮਗਰ ਜਾਣ। "ਜੇ ਤੁਹਾਨੂੰ ਪੁਰਤਗਾਲੀ ਸਿਪਾਹੀ ਮਿਲਦੇ ਹਨ ਤਾਂ ਉਹਨਾਂ ਨਾਲ ਨਿਪਟ ਕੇ ਅਤੇ ਕੰਮ ਖ਼ਤਮ ਕਰਕੇ, 'ਸਭ ਕੁਝ ਠੀਕ-ਠਾਕ' ਹੋਣ ਦਾ ਸੰਕੇਤ ਦੇਣਾ," ਮੁੱਖ ਅਫ਼ਸਰ ਨੇ ਹਦਾਇਤ ਦਿੱਤੀ।

ਜੋਜ਼ ਉਸ ਇਲਾਕੇ ਤੋਂ ਜਾਣੂ ਸੀ ਅਤੇ ਉਹ ਭਾਰਤੀ ਫੌਜੀਆਂ ਨੂੰ ਉਹਨਾਂ ਥਾਵਾਂ 'ਤੇ ਲੈ ਗਿਆ ਜਿੱਥੇ ਪੁਰਤਗਾਲੀ ਸਿਪਾਹੀਆਂ ਨੇ ਡਾਇਨਾਮਾਈਟ ਲਗਾਉਣੇ ਸਨ।

"ਉਹ ਰਹੇ।" ਜੋਜ਼ ਨੇ ਮਛੇਰਿਆਂ ਦੇ ਭੇਸ ਵਿਚ ਪੁਰਤਗਾਲੀ ਸਿਪਾਹੀਆਂ ਵੱਲ ਇਸ਼ਾਰਾ ਕੀਤਾ ਜਿਹੜੇ ਡਾਇਨਾਮਾਈਟ ਲਗਾਉਣ ਵਿਚ ਰੁੱਝੇ ਹੋਏ ਸਨ। ਜਦੋਂ ਉਹਨਾਂ ਨੇ ਭਾਰਤੀ ਸਿਪਾਹੀਆਂ ਨੂੰ ਆਉਂਦੇ ਵੇਖਿਆ ਤਾਂ ਉਹਨਾਂ ਨੇ ਡਾਇਨਾਮਾਈਟ ਨੂੰ ਅੱਗ ਲਗਾ ਦਿੱਤੀ ਅਤੇ ਭੱਜ ਗਏ। ਪੁਲ ਉਡ ਗਿਆ। ਖ਼ੁਸ਼ਕਿਸਮਤੀ ਨਾਲ ਭਾਰਤ ਵਾਲੇ ਪਾਸਿਉਂ ਕਿਸੇ ਦਾ ਕੋਈ ਨੁਕਸਾਨ ਨਾ ਹੋਇਆ।

ਹੁਣ ਨਦੀ ਪਾਰ ਕਰਨ ਦੀ ਸਮੱਸਿਆ ਸੀ। ਜਦੋਂ ਲੈਫਟੀਨੈਂਟ ਕਰਨਲ ਨੰਦਾ ਅਤੇ ਬਟਾਲੀਅਨ ਨੂੰ ਪਤਾ ਲੱਗਾ ਕਿ ਨਦੀ 546 ਮੀਟਰ ਚੌੜੀ ਹੈ, ਤਾਂ ਉਨ੍ਹਾਂ ਨੇ ਨਿੱਕੇ ਜਿਹੇ ਜੋਜ਼ ਦੀ ਬਹਾਦਰੀ ਅਤੇ ਤਾਕਤ ਦੀ ਪ੍ਰਸ਼ੰਸਾ ਕੀਤੀ ਜਿਸ ਨੇ ਉਹਨਾਂ ਨੂੰ ਬਚਾਉਣ ਵਾਸਤੇ ਤੈਰ ਕੇ ਨਦੀ ਪਾਰ ਕੀਤੀ ਸੀ। ਉਨ੍ਹਾਂ ਨੇ ਉਸ ਦੀ ਪਿੱਠ ਥਾਪੜੀ। ਰਾਣੇ ਨੇ ਉਸ ਨੂੰ ਆਪਣੇ ਮੋਢਿਆਂ 'ਤੇ ਚੁੱਕ ਲਿਆ।

"ਹੁਣ ਕੀ ਕਰੀਏ ?" ਲੈਫਟੀਨੈਂਟ ਕਰਨਲ ਨੇ ਪੁੱਛਿਆ। "ਸਾਨੂੰ ਛੇਤੀ ਨਾਲ ਨਦੀ ਪਾਰ ਕਰਨ ਦਾ ਕੋਈ ਢੰਗ ਲੱਭਣਾ ਚਾਹੀਦਾ ਹੈ। ਜੇ

ਸਾਨੂੰ ਕੁਝ ਕਿਸ਼ਤੀਆਂ ਮਿਲ ਜਾਣ ਤਾਂ ਸਾਡੀ ਸਮੱਸਿਆ ਹੱਲ ਹੋ ਸਕਦੀ ਹੈ।" ਕਮਾਂਡਰ ਨੇ ਕਿਹਾ।

"ਬਾਰਜ ਮਾਰੇ, ਹਾਓ ਸੰਗਤਾਲੋ, ਤੁਹਾਨੂੰ ਕਿਸ਼ਤੀਆਂ ਚਾਹੀਦੀਆਂ ਨੇ ? ਮੈਂ ਦੱਸਦਾ ਹਾਂ ਕਿੱਥੋਂ ਲੈ ਸਕਦੇ ਹੋ।" ਜੋਜ਼ ਨੇ ਹੌਲਦਾਰ ਰਾਣੇ ਨੂੰ ਕਿਹਾ। ਜੋਜ਼ ਉਹਨਾਂ ਨੂੰ ਨਾਲ ਦੇ ਪਿੰਡ ਦੇ ਲੋਕਾਂ ਕੋਲ ਲੈ ਗਿਆ। ਲੋਕਾਂ ਨੇ ਫ਼ੌਜ ਦਾ ਸੁਆਗਤ ਕੀਤਾ ਅਤੇ ਬੇੜੀਆਂ ਰੱਖਣ ਵਾਲੀ ਕੰਪਨੀ ਕੋਲ ਲੈ ਗਏ। ਬੇੜੀਆਂ ਹਾਸਲ ਕਰਨ ਤੋਂ ਬਾਅਦ ਸਾਰੀ ਫ਼ੌਜ ਨੇ ਜੋਜ਼ ਦੇ ਨਾਲ ਨਦੀ ਪਾਰ ਕੀਤੀ।

ਮਰਗਾਉ ਅਤੇ ਹੋਰ ਥਾਵਾਂ ਦੇ ਲੋਕ ਉਹਨਾਂ ਦੇ ਸੁਆਗਤ ਵਾਸਤੇ ਰਾਈਆ ਦੇ ਨੇੜੇ ਨਦੀ ਦੇ ਕੰਢੇ ਖੜੇ ਸਨ। ਉਹਨਾਂ ਨੇ ਫ਼ੌਜ ਨੂੰ ਮਰਗਾਉ ਜਾਣ ਵਾਸਤੇ ਟਰੱਕ ਅਤੇ ਕਾਰਾਂ ਦਿੱਤੀਆਂ।

"ਜੋਜ਼, ਜੋਜ਼," ਉਸ ਨੇ ਦੀਦੀ ਦੀ ਪੁਕਾਰ ਸੁਣੀ। ਉਹ ਉਸ ਭੀੜ 'ਚੋਂ ਨਿਕਲ ਕੇ ਉਸ ਪਾਸ ਪਹੁੰਚਣਾ ਚਾਹੁੰਦੀ ਸੀ ਜਿਸ ਨੇ ਉਹਨਾਂ ਨੂੰ ਘੇਰ ਰੱਖਿਆ ਸੀ।

"ਜ਼ਰਾ ਰੁਕਣਾ। ਮੇਰੀ ਦੀਦੀ ਆ ਰਹੀ ਏ, ਓ ਪਲੀਜ਼।" ਜੋਜ਼ ਨੇ ਬੇਨਤੀ ਕੀਤੀ। ਜਿਉਂ ਹੀ ਟਰੱਕ ਰੁਕਿਆ ਜੋਜ਼ ਨੇ ਛਾਲ ਮਾਰੀ ਅਤੇ ਭੀੜ ਨੂੰ ਹਟਾਉਂਦੇ ਹੋਏ ਦੀਦੀ ਨੂੰ ਜਾ ਜੱਫੀ ਪਾਈ। "ਦੀਦੀ, ਦੀਦੀ, ਮੈਂ ਕਰ ਦਿਖਾਇਆ। ਮੈਂ ਤੁਹਾਨੂੰ ਕਿਹਾ ਸੀ ਨਾ ਕਿ ਮੈਂ ਕਰ ਸਕਦਾ ਹਾਂ।"

"ਹਾਂ, ਛੋਟੇ ਵਧੇਰੇ ਚਲਾਕ ਲੂੰਬੜ, ਮੈਨੂੰ ਤੇਰੇ 'ਤੇ ਬਹੁਤ ਮਾਣ ਏ," ਦੀਦੀ ਨੇ ਕਿਹਾ।

"ਇਹ ਸਚਮੁੱਚ ਇਕ ਬਹਾਦਰ ਬਾਲਕ ਏ," ਲੈਫਟੀਨੈਂਟ ਕਰਨਲ ਨੰਦਾ ਨੇ ਕਿਹਾ ਜਿਹੜਾ ਜੋਜ਼ ਦੇ ਮਗਰ ਮਗਰ ਆ ਗਿਆ ਸੀ। "ਪਲੀਜ਼, ਸਾਡੇ ਨਾਲ ਸ਼ਹਿਰ ਤਕ ਚਲੋ।" ਦੀਦੀ ਮੰਨ ਗਈ ਅਤੇ ਉਹ ਸਾਰੇ ਵਾਪਸ ਟਰੱਕ ਵੱਲ ਚਲੇ ਗਏ। ਦੁਪਹਿਰ ਤਕ ਉਹਨਾਂ ਦਾ ਕਾਫਲਾ ਮਰਗਾਉ ਪਹੁੰਚ ਗਿਆ। ਲੋਕ ਸੜਕਾਂ 'ਤੇ ਉਹਨਾਂ ਦੇ ਸੁਆਗਤ ਲਈ ਖੜੇ ਸਨ। "ਭਾਰਤ ਮਾਤਾ ਦੀ ਜੈ, ਜੈ ਹਿੰਦ ! ਗੋਆ ਦੀ ਆਜ਼ਾਦੀ ਅਮਰ ਰਹੇ।" ਦੇ ਨਾਅਰੇ ਆਸਮਾਨ ਵਿਚ ਗੂੰਜ ਗਏ। ਬਟਾਲੀਅਨ ਨੂੰ ਘੋਗੇ ਦੀ ਚਾਲ ਤੁਰਨ ਪਿਆ।

"ਦੇਖੋ, ਉਹ ਸਾਹਿਬਾ ਨੇ ਦੀਦੀ। ਸਾਹਿਬਾ, ਸਾਹਿਬਾ !" ਜੋਜ਼ ਚੀਕਿਆ। ਉਸ ਨੇ ਉਹਨਾਂ ਦੀ ਆਵਾਜ਼ ਸੁਣ ਲਈ ਅਤੇ ਟਰੱਕ ਦੇ ਨੇੜੇ ਆ ਗਿਆ।

"ਤੁਸੀਂ ਦੋਵੇਂ ਇਥੇ ਕੀ ਕਰ ਰਹੇ ਹੋ ?" ਉਸ ਨੇ ਪੁੱਛਿਆ।

"ਜੇ ਇਹ ਨਾ ਹੁੰਦੇ ਤਾਂ ਅਸੀਂ ਜਿਉਂਦੇ ਨਾ ਹੁੰਦੇ," ਹੌਲਦਾਰ ਰਾਣੇ ਨੇ ਕਿਹਾ। ਦੀਦੀ ਨੇ ਫਿਰ ਆਪਣੇ ਮਿਸ਼ਨ ਬਾਰੇ ਦੱਸਿਆ। ਫਿਰ ਉਸ ਨੇ ਮੰਗੇਸ਼ ਪਾਈ ਨੂੰ ਲੈਫਟੀਨੈਂਟ ਕਰਨਲ ਨੰਦਾ ਨਾਲ ਮਿਲਵਾਇਆ।

"ਕਰਨਲ, ਮੈਂ ਤੁਹਾਨੂੰ ਇਕ ਖ਼ੁਸ਼ਖ਼ਬਰੀ ਸੁਣਾਉਂਦਾ ਹਾਂ। ਯੋਜਨਾ ਦੇ ਮੁਤਾਬਕ 'ਉਪਰੇਸ਼ਨ ਵਿਜੈ' ਪੂਰਾ ਹੋ ਗਿਆ ਏ। ਭਾਰਤੀ ਹਵਾਈ ਫ਼ੌਜ ਨੇ ਡਾਬੋਲਿਮ ਹਵਾਈ ਅੱਡਾ ਬੰਬਾਰੀ ਨਾਲ ਬੇਕਾਰ ਕਰ ਦਿੱਤਾ ਹੈ। ਏਅਰ ਵਾਈਸ



ਜਦੋਂ ਤਕ ਉਹ ਲੋਹੀਆ ਮੈਦਾਨ ਪਹੁੰਚੇ, ਭੀੜ ਇੰਨੀ ਵਧ ਗਈ ਸੀ ਕਿ ਕੋਈ ਜਗ੍ਹਾ ਖ਼ਾਲੀ ਨਹੀਂ ਸੀ।

ਮਾਰਸ਼ਲ ਪਿੰਟੋ ਨਾਸ਼ਤੇ ਵਾਸਤੇ ਬੈਲਗਾਓ ਵਾਪਸ ਚਲੇ ਗਏ ਨੇ।"

"ਹੋਰ ਰੈਜਮੈਂਟਾਂ ਦੀ ਕੀ ਖ਼ਬਰ ਏ ? ਕੁਝ ਜਾਣਦੇ ਹੋ ?" ਲੈਫਟੀਨੈਂਟ ਕਰਨਲ ਨੰਦਾ ਨੇ ਪੁੱਛਿਆ।

"ਆਜ਼ਾਦੀ ਦੀ ਆਵਾਜ਼" ਨੇ ਪ੍ਰਸਾਰਨ ਕੀਤਾ ਸੀ ਕਿ ਪੁਲਾਂ ਦੇ ਉਡਾਉਣ ਦੇ ਬਾਵਜੂਦ ਦੂਜੀ ਸਿੱਖ ਲਾਈਟ ਇਨਫੈਂਟਰੀ ਅਤੇ ਪੈਰਾ ਪੰਜਾਬ ਬਰਗੇਡ ਵੱਖ-ਵੱਖ ਦਿਸ਼ਾਵਾਂ ਤੋਂ ਪੰਜਿਮ ਪਹੁੰਚਣ ਵਿਚ ਕਾਮਯਾਬ ਹੋ ਗਈਆਂ ਨੇ। ਯੋਜਨਾ ਅਨੁਸਾਰ ਅਗੁਆਦ ਦੇ ਕਿਲ੍ਹੇ 'ਤੇ ਭਾਰਤੀ ਫ਼ੌਜ ਨੇ ਕਬਜ਼ਾ ਕਰ ਲਿਆ ਏ। ਪੰਜਿਮ ਦਾ ਗਵਰਨਰ ਦਫ਼ਤਰ ਤੋਂ ਨੱਸ ਗਿਆ ਹੈ ਤੇ ਉਥੇ ਹੁਣ ਭਾਰਤੀ ਫ਼ੌਜ ਦਾ ਕਬਜ਼ਾ ਏ।" ਸਾਹਿਬਾ ਨੇ ਖ਼ਬਰ ਦਿੱਤੀ।

"ਆਤਮ ਸਮਰਪਣ ਦਾ ਕੀ ਹੋਇਆ ?" ਲੈਫਟੀਨੈਂਟ ਕਰਨਲ ਨੰਦਾ ਨੇ ਪੁੱਛਿਆ।

"ਉਹ ਵੀ ਹਾਸਲ ਕਰ ਲਿਆ ਗਿਆ ਏ। ਉਹਨਾਂ ਨੇ ਗਵਰਨਰ ਨੂੰ ਇਕ ਬੈਰਕ ਵਿਚ ਲੁਕਿਆ ਹੋਇਆ ਫੜ-ਲਿਆ। ਉਸ ਨੇ ਆਤਮ ਸਮਰਪਣ ਦਸਤਾਵੇਜ਼ 'ਤੇ ਦਸਤਖ਼ਤ ਕਰ ਦਿੱਤੇ ਨੇ।" ਸਾਹਿਬਾ ਨੇ ਦੱਸਿਆ।

"ਭਾਰਤੀ ਫ਼ੌਜ ਦੀ ਜੈ !" ਸਾਹਿਬਾ ਖ਼ੁਸ਼ੀ ਨਾਲ ਚਹਿਕਿਆ। ਸਾਰੀ ਬਟਾਲੀਅਨ ਨੇ ਨਾਅਰੇ ਲਗਾਏ, "ਜੈ ਹਿੰਦ ! ਜੈ ਭਾਰਤੀ ਜਵਾਨ ! ਭਾਰਤ ਮਾਤਾ ਦੀ ਜੈ !" ਸਭ ਲੋਕਾਂ ਨੇ ਉਨ੍ਹਾਂ ਦੇ ਨਾਲ ਨਾਅਰੇ ਲਗਾਏ।

ਸਾਨੂੰ "ਜੈ ਜੋਜ਼ !" ਵੀ ਕਹਿਣਾ ਚਾਹੀਦਾ ਏ।" ਹੌਲਦਾਰ ਰਾਣੇ ਨੇ ਸਲਾਹ ਦਿੱਤੀ। "ਜ਼ਰੂਰ-ਜ਼ਰੂਰ" ਲੈਫਟੀਨੈਂਟ ਕਰਨਲ ਨੰਦਾ ਅਤੇ ਸਾਹਿਬਾ ਨੇ ਸਲਾਹ ਦਿੱਤੀ।

ਸਾਹਿਬਾ ਨੇ ਜੋਜ਼ ਨੂੰ ਮੋਢੇ 'ਤੇ ਚੁੱਕ ਲਿਆ ਅਤੇ ਉਹਨਾਂ ਨੇ ਕਿਹਾ, "ਜੋਜ਼ ਜ਼ਿੰਦਾਬਾਦ !" ਭੀੜ ਵੀ ਉਹਨਾਂ ਦੇ ਨਾਲ ਬੋਲਣ ਲੱਗੀ। ਹਵਾ ਵਿਚ 'ਜੋਜ਼ ਜ਼ਿੰਦਾਬਾਦ !" ਦੇ ਨਾਅਰੇ ਗੂੰਜ ਉਠੇ।

"ਨਹੀਂ, ਜੋਜ਼ ਨਹੀਂ, ਭਾਰਤ ਮਾਤਾ ਜ਼ਿੰਦਾਬਾਦ, ਭਾਰਤੀ ਫ਼ੌਜ ਜ਼ਿੰਦਾਬਾਦ !" ਜੋਜ਼ ਚੀਕਿਆ ਅਤੇ ਜਦੋਂ ਤਕ ਉਹ ਲੋਹੀਆ ਮੈਦਾਨ ਪਹੁੰਚੇ, ਭੀੜ ਇੰਨੀ ਵੱਧ ਗਈ ਸੀ ਕਿ ਕੋਈ ਜਗ੍ਹਾ ਖ਼ਾਲੀ ਨਹੀਂ ਸੀ।

ਜਦੋਂ ਲੈਫਟੀਨੈਂਟ ਕਰਨਲ ਨੰਦਾ ਨੇ ਭਾਰਤੀ ਝੰਡਾ ਲਹਿਰਾਇਆ ਤਾਂ ਸਭਨਾਂ ਨਾਲ ਆਤਮ-ਸਮਰਪਿਤ ਪੁਰਤਗਾਲੀ ਸਿਪਾਹੀਆਂ ਨੇ ਵੀ ਸਲੂਟ ਮਾਰੇ ਅਤੇ 'ਜੈ ਹਿੰਦ !' ਦੇ ਨਾਅਰੇ ਲਗਾਏ। ਸਭ ਗੋਆ ਵਾਸੀਆਂ ਦਾ ਸੁਪਨਾ ਸਾਕਾਰ ਹੋ ਗਿਆ ਅਤੇ ਭਾਰਤ ਦੀ ਆਜ਼ਾਦੀ 19 ਦਸੰਬਰ, 1961 ਨੂੰ ਸੰਪੂਰਨ ਹੋ ਗਈ।

---

ਨੈਸ਼ਨਲ ਬੁਕ ਸ਼ਾਪ, 32-ਬੀ, ਪਲੱਈਅਰ ਗਾਰਡਨ ਮਾਰਕਿਟ, ਚਾਂਦਨੀ ਚੌਕ, ਦਿੱਲੀ-6 ਤੋਂ ਲੈਜ਼ਰ ਟਾਈਪਸੈਟਿੰਗ ਹੋ ਕੇ ਸ਼ਿਵਮ ਆਫਸੈੱਟ ਪ੍ਰੈੱਸ, ਨਰਾਇਣਾ, ਨਵੀਂ ਦਿੱਲੀ-28 ਤੋਂ ਛਪੀ।